# ਚੇਤਨ ਦੀ ਪੂਣੀ

ਗਜਿੰਦਰ ਸਿੰਘ

ਸੰਪਾਦਕ :-
ਪ੍ਰੋ: ਪ੍ਰੀਤਮ ਸਿੰਘ ਪਰਵਾਨਾ

# ਚੰਦਨ ਦੀ ਧੂਣੀ

Chandan di dhunee

Raminder Singh

ਰਾਮਿੰਦਰ ਸਿੰਘ



ਸੰਪਾਦਕ :
ਪ੍ਰੋ. ਪ੍ਰੀਤਮ ਸਿੰਘ ਪ੍ਰਵਾਨਾ

ਨਵੀਨ ਪ੍ਰਕਾਸ਼ਨ ਅੰਮ੍ਰਿਤਸਰ
Naveen Prakashan, Asr

CHANDAN DI DHOONI

Edited by Prof. Pritam Singh Parvana.









ਪ੍ਰਕਾਸ਼ਕ : ਸ਼ਿੰਗਾਰਾ ਸਿੰਘ ਸ਼ਾਂਤ
ਨਵੀਨ ਪ੍ਰਕਾਸ਼ਨ
2083/5, ਗਲੀ ਪੰਜਾਬ ਸਿੰਘ
ਚੌਕ ਬਾਬਾ ਸਾਹਿਬ, ਅੰਮ੍ਰਿਤਸਰ

ਛਾਪਕ : ਪ੍ਰਭਜੋਤ ਪ੍ਰਿੰਟਿੰਗ ਪ੍ਰੈਸ
ਬਹਾਦਰ ਨਗਰ, ਸੁਲਤਾਨਵਿੰਡ ਰੋਡ,
ਅੰਮ੍ਰਿਤਸਰ

ਮੁੱਲ : ਦਸ ਰੁਪਏ 

# ਰਾਮਿੰਦਰ, ਮੇਰਾ ਯਾਰ, ਮੇਰਾ ਸਾਥੀ

ਰਾਮਿੰਦਰ ਮੈਨੂੰ ਪਹਿਲਾਂ ਪਹਿਲ ਕਿਥੇ ਅਤੇ ਕਦੋਂ ਮਿਲਿਆ, ਇਹ ਤਾਂ ਮੈਨੂੰ ਚੰਗੀ ਤਰ੍ਹਾਂ ਯਾਦ ਨਹੀਂ ਪਰ ਮੋਟੇ ਤੌਰ ਤੇ ਮੈਂ ਇਹ ਕਹਿ ਸਕਦਾ ਹਾਂ ਕਿ ਸ਼ਾਇਦ ਇਹ 1952 ਦੀ ਗੱਲ ਹੈ । ਦੇਸ਼ ਵਿਚ ਪਹਿਲੀਆਂ ਆਮ ਚੋਣਾਂ ਹੋਣ ਵਾਲੀਆਂ ਸਨ ਅਤੇ ਚੋਣ ਪ੍ਰਚਾਰ-ਵਿਚ ਵਾਹਵਾ ਹੀ ਗਰਮੀ ਆ ਚੁੱਕੀ ਸੀ। ਮੈਂ ਇਕ ਦਿਨ ਪੈਦਲ ਹੀ ਹਾਥੀ ਦਰਵਾਜ਼ੇ ਦੇ ਲਾਗੇ ਆਪਣੇ ਘਰ ਭਗਤਾਂ ਵਾਲੇ ਵੱਲ ਨੂੰ ਜਾ ਰਿਹਾ ਸੀ। ਅਚਾਨਕ ਇਕ ਟਾਂਗੇ ਉਤੇ ਬੱਝੇ ਲਾਊਡ ਸਪੀਕਰ ਦੀ ਆਵਾਜ਼ ਨੇ ਮੇਰਾ ਧਿਆਨ ਆਪਣੇ ਵੱਲ ਖਿੱਚ ਲਿਆ। ਟਾਂਗੇ ਵਿਚ ਕੁਝ ਨੌਜਵਾਨ ਬੈਠੇ ਸਨ; ਅਪਟੂਡੇਟ ਅਤੇ ਚੰਗੇ ਪੜ੍ਹੇ ਲਿਖੇ। ਜਿਸ ਦੇ ਹੱਥ ਵਿਚ ਮਾਈਕਰੋਫੋਨ ਸੀ, ਉਹ ਕਹਿ ਰਿਹਾ ਸੀ; "ਕਲ੍ਹ ਸ਼ਾਮ ਨੂੰ ਪੰਜ ਵਜੇ ਜਲ੍ਹਿਆਂ ਵਾਲੇ ਬਾਗ਼ ਵਿਚ ਨਾਗਰਿਕ ਸਭਾ ਵਲੋਂ ਇਕ ਪਬਲਿਕ ਜਲਸਾ ਹੋਵੇਗਾ ਜਿਸ ਵਿਚ ਚੋਣਾਂ ਵਿਚ ਹਿੱਸਾ ਲੈਣ ਵਾਲੀਆਂ ਸਾਰੀਆਂ ਪਾਰਟੀਆਂ ਦੇ ਨੇਤਾ ਆਪਣੀ ਆਪਣੀ ਪਾਰਟੀ ਦੇ ਪ੍ਰੋਗਰਾਮ ਉਪਰ ਰੋਸ਼ਨੀ ਪਾਉਣਗੇ।" ਬਾਅਦ ਵਿਚ ਪਤਾ ਲੱਗਾ ਕਿ ਬੋਲਣ ਵਾਲਾ ਨੌਜਵਾਨ ਪ੍ਰੋ. ਮਹਿੰਦਰ ਸਿੰਘ ਸੀ ਅਤੇ ਉਸ ਦੇ ਬਾਕੀ ਸਾਥੀ ਸਨ ਰਾਮਿੰਦਰ ਸਿੰਘ, ਪ੍ਰੋ. ਚਰਨ ਸਿੰਘ ਅਤੇ ਉਸ ਦਾ ਛੋਟਾ ਭਰਾ ਪ੍ਰੀਤਮ ਸਿੰਘ। ਆਖਰੀ ਦੋਵੇਂ ਸੱਜਣ ਅੱਜ ਕਲ੍ਹ ਇੰਗਲੈਂਡ ਵਿਚ ਰਹਿੰਦੇ ਹਨ ਅਤੇ ਪ੍ਰੋ. ਮਹਿੰਦਰ ਸਿੰਘ ਐਸ. ਐਸ. ਐਨ. ਕਾਲਿਜ ਵਿਚ ਪੜ੍ਹਾ ਰਹੇ ਹਨ ਪ੍ਰੰਤੂ ਰਾਮਿੰਦਰ ਸਿੰਘ ਸਾਨੂੰ ਸਾਰਿਆਂ ਨੂੰ 22–23 ਮਈ 1976 ਦੀ ਦਰਮਿਆਨੀ ਰਾਤ ਨੂੰ ਸਾਡੇ ਸਭ ਨਾਲ ਪ੍ਰੀਤਾਂ ਤੋੜ ਕੇ ਸਦਾ ਲਈ ਵਿਛੋੜਾ ਦੇ ਗਿਆ।

ਜਿਸ ਜਲਸੇ ਦਾ ਮੈਂ ਉਪਰ ਜ਼ਿਕਰ ਕੀਤਾ, ਉਸ ਦੀ ਮਨਾਦੀ ਸੁਣਦਿਆਂ ਸਾਰ ਹੀ ਉਸ ਵਿਚ ਸ਼ਾਮਲ ਹੋਣ ਲਈ ਮੇਰੇ ਅੰਦਰ ਉਤਸੁਕਤਾ ਜਾਗ ਪਈ। ਮੈਂ ਉਸ ਵੇਲੇ ਜ਼ਿਲਾ ਕਿਸਾਨ ਸਭਾ, ਅੰਮ੍ਰਿਤਸਰ ਦਾ ਕੁਲਵਕਤੀ ਕਾਰਕੁਨ ਅਤੇ ਦਫਤਰ ਸਕੱਤਰ ਸਾਂ, ਇਸ ਲਈ ਸਾਰੀਆਂ ਪਾਰਟੀਆਂ ਦੇ ਨੇਤਾਵਾਂ ਨੂੰ ਇੱਕੋ ਸਟੇਜ ਤੋਂ ਬੋਲਦਿਆਂ ਸੁਣਨ ਦਾ ਮੌਕਾ ਮੈਂ ਕਿਵੇਂ ਖੁੰਝਾ ਸਕਦਾ ਸਾਂ। ਮੈਨੂੰ ਯਾਦ ਹੈ ਕਿ ਜਲਸੇ ਦੀ ਪ੍ਰਧਾਨਗੀ ਸ: ਗੁਰਬਖ਼ਸ਼ ਸਿੰਘ ਪ੍ਰੀਤ ਲੜੀ ਨੇ ਕੀਤੀ ਸੀ ਅਤੇ ਜਲਸੇ ਵਿਚ ਪਹੁੰਚਣ ਉਪਰੰਤ ਪਤਾ ਲੱਗਾ ਕਿ ਸਾਰਾ ਪ੍ਰਬੰਧ

ਰੀਪਬਲਿਕ ਕਾਲਿਜ ਅੰਮ੍ਰਿਤਸਰ ਦੇ ਪ੍ਰਿੰਸੀਪਲ ਸ੍ਰੀ ਬੀ. ਐਲ. ਸ਼ਰਮਾ ਹੋਰਾਂ ਨੇ ਇਹਨਾਂ ਨੌਜਵਾਨਾਂ ਦੀ ਸਹਾਇਤਾ ਨਾਲ ਕੀਤਾ ਸੀ।

ਇਸ ਜਲਸੇ ਉਪਰੰਤ ਮੇਰੀ ਰੀਪਬਲਿਕ ਕਾਲਿਜ ਵਿਚ ਦਿਲਚਸਪੀ ਵਧ ਗਈ ਕਿਉਂਕਿ ਜਲਸੇ ਵਿਚ ਸ਼ਰਮਾ ਸਾਹਿਬ ਨੇ ਜੋ ਥੋੜ੍ਹੇ ਜਿਹੇ ਸ਼ਬਦ ਕਹੇ, ਉਹਨਾਂ ਤੋਂ ਉਹਨਾਂ ਦੀ ਪ੍ਰਗਤੀਵਾਦੀ ਦਿੱਖ ਨੂੰ ਮੇਰੇ ਲਈ ਸਮਝਣਾ ਕੋਈ ਬਹੁਤਾ ਔਖਾ ਨਹੀਂ ਸੀ। ਇੰਝ ਜਾਪਦਾ ਹੈ ਕਿ ਰੀਪਬਲਿਕ ਕਾਲਿਜ ਵਿਚ ਆਵਾਜਾਈ ਸਮੇਂ ਹੀ ਕਿਸੇ ਸਮੇਂ ਰਮਿੰਦਰ ਨਾਲ ਮੇਰੀ ਮੁਢਲੀ ਸਾਂਝ ਪਈ ਪਰ ਰਾਜਸੀ ਵਿਚਾਰ ਵਟਾਂਦਰਾ ਮੇਰਾ ਪਹਿਲੀ ਵਾਰ ਉਹਦੇ ਨਾਲ ਓਦੋਂ ਹੋਇਆ ਜਦੋਂ ਸ਼੍ਰੋਮਣੀ ਅਕਾਲੀ ਦਲ ਇਹਨਾਂ ਚੋਣਾਂ ਉਪਰੰਤ ਦੋ ਧੜਿਆਂ, ਮਾਸਟਰ ਧੜਾ ਅਤੇ ਜਥੇਦਾਰ ਧੜਾ, ਵਿਚ ਵੰਡਿਆ ਗਿਆ ਸੀ ਅਤੇ ਗੁਰੂ ਕੀ ਗੋਲਕ ਉਪਰ ਕਬਜ਼ੇ ਲਈ ਉਹਨਾਂ ਵਿਚ ਦੇਸ਼ ਦੀ ਆਜ਼ਾਦੀ ਤੋਂ ਬਾਅਦ ਤੇਜਾ ਸਿੰਘ ਸਮੁੰਦਰੀ ਹਾਲ ਵਿਚ ਪਹਿਲੀ ਵਾਰ ਇੱਟ ਵੱਟਾ ਚਲਿਆ ਸੀ। ਪਹਿਲਾਂ ਪੁਲਸ ਆਈ ਅਤੇ ਫਿਰ ਫੌਜ। ਟੀਅਰ ਗੈਸ ਵੀ ਚੱਲੀ ਅਤੇ ਗੋਲੀਆਂ ਵੀ। ਮੈਂ ਬਾਬਾ ਅਟੱਲ ਵਾਲੇ ਪਾਸੇ ਖੜਾ ਸਾਂ ਕਿ ਰਮਿੰਦਰ ਬੜੀ ਚੁਸਤ ਕਦਮੀ ਨਾਲ ਅਤੇ ਗੁਸੇ ਵਿਚ ਲਾਲ ਪੀਲਾ ਹੋਇਆ ਸਮੁੰਦਰੀ ਹਾਲ ਵਲੋਂ ਆ ਰਿਹਾ ਸੀ। ਮੈਂ ਉਸ ਨੂੰ ਤਾਜ਼ਾ ਖ਼ਬਰ ਪੁਛੀ। ਉਹ ਸਰਕਾਰ ਅਤੇ ਜਥੇਦਾਰਾਂ ਉਪਰ ਪੁਲਸ ਅਤੇ ਫੌਜ ਬੁਲਾਣ ਕਾਰਨ ਖੂਬ ਵਰ੍ਹਿਆ। ਮੇਰੀ ਹਮਦਰਦੀ ਮਾਸਟਰ ਤਾਰਾ ਸਿੰਘ ਦੇ ਖਿਲਾਫ ਜਥੇਦਾਰਾਂ ਨਾਲ ਸੀ ਕਿਉਂਕਿ ਮੈਂ ਕਦੇ ਵੀ ਮਾਸਟਰ ਤਾਰਾ ਸਿੰਘ ਦੀ ਸਿਆਸਤ ਨੂੰ ਚੰਗਾ ਨਹੀਂ ਸਮਝਿਆ। ਘਟਨਾ ਵੱਲ ਪਹੁੰਚ ਦੇ ਫਰਕ ਕਾਰਨ ਸਾਡੀ ਖ਼ੂਬ ਬਹਿਸ ਹੋਈ ਪਰ ਸ਼ਾਇਦ ਤਲਖ਼ ਕਲਾਮੀ ਤੱਕ ਨੌਬਤ ਨਹੀਂ ਸੀ ਪੁੱਜੀ।

ਰਮਿੰਦਰ ਨਾਲ ਮੇਰੀ ਨੇੜਤਾ ਵੀ ਸ਼ਾਇਦ ਇਸੇ ਮਿਲਣੀ ਉਪਰੰਤ ਆਰੰਭ ਹੋਈ। ਫੇਰ ਕਦੇ ਕਦਾਈਂ ਕਦੀ ਪਾਰਟੀ (ਕਮਿਊਨਿਸਟ) ਵਲੋਂ ਬੁਲਾਈਆਂ ਸਭਾਵਾਂ ਅਤੇ ਕਦੇ ਚਾਹ ਦੀ ਆਟਾ-ਮੰਡੀ ਵਾਲੀ ਦੁਕਾਨ ਦੇ ਸਾਡੀਆਂ ਮੁਲਾਕਾਤਾਂ ਹੋਣ ਲਗੀਆਂ। ਕੁਝ ਚਿਰ ਬਾਅਦ ਉਹ ਲੋਕ ਲਿਖਾਰੀ ਸਭਾ ਵਿਚ ਕਾਫੀ ਸਰਗਰਮ ਹੋ ਗਿਆ ਅਤੇ ਬਾਅਦ ਵਿਚ ਕਰਨਜੀਤ ਦੇ ਦਿੱਲੀ ਚਲੇ ਜਾਣ ਉਪਰੰਤ ਉਹ ਸਭਾ ਦਾ ਜਨਰਲ ਸਕੱਤਰ ਅਤੇ ਮੈਂ ਖਜ਼ਾਨਚੀ ਬਣੇ। ਸਾਡੀ ਯਾਰੀ ਦਾ ਮੁੱਢ ਵੀ ਇਸੇ ਸਮੇਂ ਹੀ ਬੱਝਾ ਅਤੇ 1960 ਵਿਆਂ

ਵਿਚ ਜਿਹੜੀ ਸਾਡੀ ਚਾਰ—ਯਾਰੀ, ਜਿਸ ਵਿਚ ਪ੍ਰੋ. ਪ੍ਰਕਾਸ਼ ਸਿੰਘ ਅਤੇ ਅਵਤਾਰ ਸਚਦੇਵ ਵੀ ਸ਼ਾਮਲ ਹਨ, ਦੋਸਤੀ ਦਾ ਇਕ ਮਿਸਾਲੀ ਨਮੂਨਾ ਬਣ ਗਈ, ਉਸ ਦਾ ਤੀਜਾ ਹਮਜੋਲੀ, ਪ੍ਰੋ. ਪ੍ਰਕਾਸ਼ ਸਿੰਘ ਵੀ ਇਸੇ ਹੀ ਸਮੇਂ ਸਾਡੇ ਪਹਿਲਾਂ ਸੰਪਰਕ ਵਿਚ ਆਇਆ ਅਤੇ ਬਾਅਦ ਵਿਚ ਉਸ ਨਾਲ ਸਾਡੀ ਤਿੰਨਾਂ ਦੀ ਉਮਰਾਂ ਲੰਮੀ ਸਾਂਝ ਬਣ ਗਈ। ਦਿਲੀ ਜਾਣ ਤੋਂ ਪਹਿਲਾਂ ਕਰਨਜੀਤ ਸਾਡੀ ਦੋਸਤੀ ਦੇ ਪਲੰਘ ਦਾ ਚੌਥਾ ਪਾਵਾ ਸੀ ਅਤੇ ਉਸ ਦੇ ਜਾਣ ਉਪਰੰਤ 1959-60 ਵਿਚ ਕਲਕਤਿਓਂ ਆ ਕੇ ਇਹ ਥਾਂ ਅਵਤਾਰ ਸਚਦੇਵ ਨੇ ਮਲ ਲਈ। ਰਾਮਿੰਦਰ ਚਲਾ ਗਿਆ ਅਤੇ ਅਸੀਂ ਤਿੰਨ ਕਾਣੇ ਰਹਿ ਗਏ। ਹੁਣ ਸਾਡੀ ਦੋਸਤੀ ਦਾ ਪਲੰਘ ਵੀ ਚੌਥੇ ਪਾਵੇ ਦੀ ਅਣਹੋਂਦ ਕਾਰਨ ਹਚਕੋਲੇ ਖਾ ਰਿਹਾ ਹੈ। ਇਹ ਰਾਮਿੰਦਰ ਦੇ ਜਾਣ ਤੋਂ ਬਾਅਦ ਇੰਜ ਲਗਦਾ ਹੈ ਕਿ ਅੰਮ੍ਰਿਤਸਰ ਉਹ ਅੰਮ੍ਰਿਤਸਰ ਹੀ ਨਹੀਂ ਰਿਹਾ। ਹੋ ਸਕਦਾ ਹੈ; ਅੱਗੇ ਨਾਲੋਂ ਵਧੀਆ ਹੋ ਗਿਆ ਹੋਵੇ; ਪਰ ਸਾਡੇ ਲਈ ਹੁਣ ਇਹ ਉਹ ਅੰਮ੍ਰਿਤਸਰ ਨਹੀਂ ਰਿਹਾ। ਨਾ ਉਹ ਮਹਿਫਲਾਂ ਹੀ ਰਹੀਆਂ ਹਨ ਅਤੇ ਨਾ ਹੀ ਜੇ ਕਦੇ ਅਸੀਂ ਬਾਕੀ ਤਿੰਨ ਮਿਲ ਵੀ ਬੈਠੀਏ ਤਾਂ ਉਹ ਖੁਸ਼ੀ, ਉਹ ਖੜਾਕੇਦਾਰ ਹਾਸੇ, ਉਹ ਨੋਕ-ਝੋਕ, ਉਹ ਪਿਆਰ ਦੀਆਂ ਗਲਾਂ ਅਤੇ ਪਿਆਰ ਭਰੇ ਰੋਸੇ ਹੀ ਰਹੇ ਹਨ, ਪਤਾ ਨਹੀਂ ਇਹ ਸਭ ਕੁਝ ਕਿਧਰ ਪਰ ਲਾ ਕੇ ਉਡ ਗਿਆ ਹੈ। ਇੰਜ ਜਾਪਦਾ ਹੈ ਕਿ ਬਹੁਤਾ ਕੁਝ ਰਾਮਿੰਦਰ ਆਪਣੇ ਨਾਲ ਹੀ ਲੈ ਗਿਆ ਸੀ ਅਤੇ ਜੋ ਬਾਕੀ ਬਚਿਆ ਸੀ ਉਹ ਅਸਾਂ ਤਿੰਨਾ ਨੇ ਉਸ ਦੀ ਚਿਤਾ ਦੀ ਜ਼ਾਲਮ ਅੱਗ ਨੂੰ ਠੰਢਿਆਂ ਕਰਨ ਦੇ ਯਤਨ ਵਜੋਂ ਆਪਣੇ ਹੰਝੂਆਂ ਦੀ ਨੈਅ ਵਿਚ ਰੋੜ੍ਹ ਦਿਤਾ ਸੀ।

ਰਾਮਿੰਦਰ ਇਕ ਬਹੁਤ ਹੀ ਵਧੀਆ ਦੋਸਤ ਇਕ ਖ਼ੂਬਸੂਰਤ ਦਿਲ ਰਖਣ ਵਾਲਾ, ਛੋਟੇ ਜਿਹੇ ਕੱਦ ਅਤੇ ਛੀਟਕੇ ਜਹੇ ਸਰੀਰ ਦਾ, ਵੇਖਣ ਨੂੰ ਸੜੀਅਲ ਸੁਭਾ ਦਾ ਲਗਣ ਵਾਲਾ ਪਰ ਮਹਿਫ਼ਲ ਵਿਚ ਹਾਸੇ ਅਤੇ ਖੇੜੇ ਵੰਡਣ ਵਾਲਾ ਯਾਰਾਂ ਦਾ ਯਾਰ ਅਤੇ 'ਆਪਨੇ ਗ਼ਮ ਮੁਝੇ ਦੇ ਦੋ" ਵਰਗੀ ਸਿਫਤ ਰੱਖਣ ਵਾਲਾ ਰੰਗੀਨ ਮਿਜ਼ਾਜ ਇਨਸਾਨ ਸੀ। ਉਹ ਦਿਲਾਂ ਦਾ ਮਹਿਰਮ ਅਤੇ ਟੁੱਟੀਆਂ ਗੰਢਣ ਵਾਲਾ ਯਾਰ ਸੀ। ਦੂਜੇ ਦੀ ਗ਼ਲਤੀ ਨੂੰ ਬੇਤਕੱਲੁਫ ਮੂੰਹ ਤੇ ਕਹਿਣ ਦੀ ਉਸ ਵਿਚ ਕਮਾਲ ਦੀ ਜੁਰਅਤ ਸੀ ਅਤੇ ਆਪਣੀ ਗ਼ਲਤੀ ਦਾ ਅਹਿਸਾਸ ਹੋਣ ਤੇ ਖਿਮਾਂ ਮੰਗਣ ਲੱਗਾ ਇਕ ਪਲ ਵੀ ਜ਼ਾਇਆ ਨਹੀਂ ਸੀ ਕਰਦਾ। ਜਦੋਂ ਕਦੇ ਸਾਡੇ ਚੌਹਾਂ ਵਿਚੋਂ ਕਿਸੇ ਦੋ ਜਣਿਆਂ ਵਿਚ ਕਿਸੇ ਗਲਤ ਫਹਿਮੀ ਕਾਰਨ ਨਾਰਾਜ਼ਗੀ ਹੋ ਜਾਂਦੀ ਸੀ ਤਾਂ ਰਾਮਿੰਦਰ ਨੂੰ ਓਨਾ ਚਿਰ ਚੈਨ ਨਹੀਂ

ਸੀ ਆਉਂਦਾ ਜਿੰਨਾ ਚਿਰ ਉਹ ਦੋਵਾਂ ਦੀ ਜਫੀ ਨਾ ਪੁਆ ਲੈਂਦਾ। ਉਸ ਦੀ ਗੈਰ ਹਾਜ਼ਰੀ ਵਿਚ ਸਾਡੀਆਂ ਮਹਿਫਲਾਂ ਵਿਚ ਮਿਠਾਸ ਤਾਂ ਬਹੁਤ ਹੁੰਦੀ ਸੀ ਪਰ ਨਮਕ ਦਾ ਚਟਖਾਰਾ ਨਹੀਂ ਸੀ ਹੁੰਦਾ। ਉਹ ਹਮੇਸ਼ਾ ਗਰਮ ਕੋਟ ਵਾਲੇ "ਨਿੰਬੂ-ਨਿਚੋੜ" ਦਾ ਕੰਮ ਕਰਦਾ ਸੀ ਅਤੇ ਅਸੀਂ ਕਈ ਵਾਰੀ ਉਸ ਨੂੰ "ਨਿੰਬੂ ਨਿਚੋੜ" ਕਹਿ ਕੇ ਪਿਆਰ ਨਾਲ ਛੇੜਦੇ ਵੀ ਸਾਂ ਪਰ ਉਹ ਬੁਰਾ ਮਨਾਉਣ ਦੀ ਥਾਂ ਇਸ ਗੱਲ ਤੇ ਹੱਕੀ ਤੌਰ ਤੇ ਫਖ਼ਰ ਕਰਦਾ ਸੀ।

ਸਾਡੀ ਚਾਰ-ਯਾਰੀ ਵਿਚ ਉਹ ਇਕ ਚੁੰਬਕੀ ਸ਼ਕਤੀ ਦਾ ਕੰਮ ਕਰਦਾ ਸੀ। ਜਦੋਂ ਉਹ ਕੁਝ ਸਮਾਂ ਦਿਲੀ ਰਹਿਣ ਉਪਰੰਤ ਅੰਮ੍ਰਿਤਸਰ ਪਰਤਿਆ ਤਾਂ ਉਸ ਨੇ ਚੌਕ ਛੱਤੀ ਖੂਹੀ ਵਿਚ ਦੁਕਾਨ ਖੋਹਲ ਲਈ। ਬਸ ਫਿਰ ਕੀ ਸੀ, ਛੱਤੀ ਖੂਹੀ ਸਾਡੇ ਲਈ ਉਹ ਮਸੀਤ ਬਣ ਗਈ ਜਿਥੇ ਅਸੀਂ ਬਾਕੀ ਤਿੰਨੇ ਹੀ ਮੁਲਾਣੇ ਦੌੜ ਕੇ ਪਹੁੰਚ ਜਾਂਦੇ ਸਾਂ। ਇਕ ਦੋ ਦਿਨ ਨਾ ਮਿਲ ਸਕਣ ਉਪਰੰਤ ਇੰਜ ਲਗਦਾ ਜਿਵੇਂ ਜੁਗੜੇ ਹੀ ਬੀਤ ਗਏ ਹੋਣ।

ਸਾਡੀਆਂ ਮਹਿਫਲਾਂ ਦਾ ਸੰਜੋਜਕ ਰਾਮਿੰਦਰ ਹੀ ਹੁੰਦਾ ਸੀ। ਖਾਣ ਪੀਣ ਦੇ ਪ੍ਰੋਗਰਾਮ ਅਕਸਰ ਬਣਦੇ ਹੀ ਰਹਿੰਦੇ ਸਨ ਅਤੇ ਇਹਨਾਂ ਸਭ ਦਾ ਆਯੋਜਨ ਰਾਮਿੰਦਰ ਹੀ ਕਰਦਾ ਸੀ। ਕਿੰਨਾ ਅਜੀਬ ਅੰਦਾਜ਼ ਸੀ ਉਸਦਾ ਯਾਰਾਂ ਕੋਲੋਂ ਫੀਸਟ ਮੰਗਣ ਦਾ। ਇਕ ਵਾਰੀ ਮੈਂ ਕੁਝ ਦਿਨ ਬਾਕੀ ਤਿੰਨਾਂ ਨੂੰ ਨਾ ਮਿਲ ਸਕਿਆ। ਇਸ ਦੌਰਾਨ ਮੇਰੇ ਲਈ ਕੋਈ ਖੁਸ਼ੀ ਦੀ ਘਟਨਾ ਵਾਪਰੀ। ਜਦੋਂ ਇਕ ਸ਼ਾਮ ਅਸੀਂ ਚਾਰੇ ਉਸ ਦੀ ਦੁਕਾਨ ਤੇ ਇਕੱਠੇ ਹੋਏ ਤਾਂ ਉਸ ਨੇ ਆਪਣੇ ਵਿਸ਼ੇਸ਼ ਅੰਦਾਜ਼ ਵਿਚ ਮੈਨੂੰ ਕਿਹਾ, "ਓ ਪ੍ਰਵਾਨਾ, ਅਸੀਂ ਤੇਰੇ ਪਿਓ ਦੇ ਨੌਕਰ ਆਂ, ਨਾਲੇ ਤੇਰੀ ਫੀਸਟ ਖਾਈਏ ਤੇ ਨਾਲੇ ਇਸ ਬਾਰੇ ਤੈਨੂੰ ਯਾਦ ਵੀ ਕਰਵਾਈਏ।"

ਫੀਸਟ ਬਾਰੇ ਰਾਮਿੰਦਰ ਦੇ ਮੂੰਹੋਂ ਨਿਕਲੀ ਗੱਲ ਸਾਡੇ ਬਾਕੀ ਤਿੰਨਾਂ ਲਈ ਹੁਕਮ ਦੀ ਥਾਂ ਰੱਖਦੀ ਸੀ। ਅਜਿਹੇ ਮੌਕੇ ਲੱਭਣ ਵਿਚ ਉਹ ਬੜਾ ਚੁਸਤ ਸੀ। ਇਕ ਵਾਰੀ ਕਿਸੇ ਸੋਵੀਅਤ ਵਫਦ ਦੇ ਨਾਲ ਮੈਂ ਤੇ ਪ੍ਰਕਾਸ਼ ਜਲੰਧਰ ਚਲੇ ਗਏ। ਮੈਨੂੰ ਉਥੇ ਉਹਨਾਂ ਦੇ ਅੰਗਰੇਜ਼ੀ ਭਾਸ਼ਨਾਂ ਦਾ ਪੰਜਾਬੀ ਅਨੁਵਾਦ ਕਰਨਾ ਪਿਆ। ਪ੍ਰਕਾਸ਼ ਦਰਸ਼ਕਾਂ ਵਿਚ ਪਹਿਲੀ ਪਾਲ ਵਿਚ ਬੈਠਾ ਸੀ। ਮੈਂ ਅਗਲੇ ਦਿਨ ਜਦੋਂ ਛਤੀ ਖੂਈ ਸ਼ਾਮ ਨੂੰ ਪਹੁੰਚਾ ਤਾਂ ਰਾਮਿੰਦਰ, ਪ੍ਰਕਾਸ਼ ਤੇ ਅਵਤਾਰ ਚਾਹ ਵਾਲੀ ਦੁਕਾਨ ਤੇ ਬੈਠੇ ਆਈਸ ਕ੍ਰੀਮ ਖਾ ਰਹੇ ਸਨ। ਮੈਨੂੰ ਵੇਖਦਿਆਂ ਹੀ ਰਾਮਿੰਦਰ ਬੋਲਿਆ, "ਮੋਹਣ, ਇਕ ਹੋਰ"। ਮੈਂ ਪੁਛਿਆ, "ਇਹ ਕਿਸ ਖੁਸ਼ੀ ਵਿਚ।" ਰਾਮਿੰਦਰ ਨੇ ਝਟ ਹਸਦਿਆਂ ਹੋਇਆਂ ਕਿਹਾ, "ਤੂੰ ਐਵੇਂ ਲੀਡਰ ਬਣਿਆ ਫਿਰਦਾ ਏ, ਤਰਜਮੇਂ ਤੂੰ ਕਰਦਾ ਰਿਹਾ ਅਤੇ ਅਜੀਤ ਵਿਚ ਫੋਟੋ ਪ੍ਰਕਾਸ਼ ਦੀ ਛਪ ਗਈ। ਬੱਸ ਇਸੇ ਖੁਸ਼ੀ ਵਿਚ।" ਮੈਂ ਕੱਪ ਫੜ ਕੇ ਪਹਿਲਾ ਚਮਚਾ ਮੂੰਹ ਪਾਉਂਦਿਆਂ ਕਿਹਾ, "ਤੂੰ ਅਜ ਦੀ

ਹਿੰਦ ਸਮਾਚਾਰ ਨਹੀਂ ਵੇਖੀ, ਮੇਰੀ ਤਸਵੀਰ ਉਸ ਵਿਚ ਛਪੀ ਹੈ, ਸੁਣਦਿਆਂ ਹੀ ਰਾਮਿੰਦਰ ਠਾਹਕਾ ਮਾਰਕੇ ਹੱਸਦਿਆਂ ਹੋਇਆ ਬੋਲਿਆ, "ਓਏ ਮੋਹਣ, ਲਿਆ ਚਾਰ ਕਪ ਹੋਰ।" ਇਹ ਸੀ ਅੰਦਾਜ ਰਾਮਿੰਦਰ ਦਾ।

ਰਾਮਿੰਦਰ ਇਕ ਚੰਗਾ ਦੋਸਤ ਅਤੇ ਵਧੀਆ ਇਨਸਾਨ ਹੋਣ ਦੇ ਨਾਲ ਨਾਲ ਸਾਹਿਤ ਦਾ ਰਸੀਆ ਵੀ ਸੀ ਅਤੇ ਬੜੇ ਵਧੀਆ ਰੇਖਾ ਚਿਤਰ ਅਤੇ ਲੇਖ ਵੀ ਲਿਖਦਾ ਸੀ। ਕਦੇ ਕਦੇ ਸੁੰਦਰ ਕਵਿਤਾਵਾਂ ਵੀ ਲਿਖਦਾ ਸੀ। ਲੇਖਾਂ ਦਾ ਸਵਾਦ ਤਾਂ ਤੁਸੀਂ ਇਹ ਪੁਸਤਕ ਪੜ੍ਹ ਕੇ ਖੁਦ ਹੀ ਮਾਣ ਲਵੋਗੇ ਪਰ ਮੈਂ ਤੁਹਾਨੂੰ ਉਸ ਦੀ ਕਟਾਕਸ਼-ਮਈ ਕਾਵਿ ਕਲਾ ਦੀ ਇਕ ਝਲਕ ਵਿਖਾਉਣਾ ਚਾਹੁੰਦਾ ਹਾਂ। ਇਕ ਵਾਰੀ ਉਸਨੇ ਲੋਕ ਲਿਖਾਰੀ ਸਭਾ ਦੇ ਸਾਰੇ ਮਹੱਤਵਪੂਰਨ ਮੈਂਬਰਾਂ ਬਾਰੇ ਕਟਾਕਸ਼-ਮਈ ਕਾਵਿ-ਟੋਟੇ ਲਿਖੇ। ਉਹਨੀਂ ਦਿਨੀਂ ਮੋਹਣਜੀਤ ਆਪਣੀ ਸਾਹਿਤਕ ਉਮਰ ਦੇ ਹਾਲੇ ਬਾਲਪਨ ਵਿਚ ਹੀ ਸੀ ਅਤੇ ਜਜ਼ਬਾਤੀ ਜਿਹੀਆਂ ਕਵਿਤਾਵਾਂ ਲਿਖਦਾ ਹੁੰਦਾ ਸੀ। ਉਸਨੇ ਇਕ ਕਵਿਤਾ ਲਿਖੀ ਜਿਸਦੀ ਇਕ ਪੰਗਤੀ ਸੀ, "ਮੈਂ ਉਸ ਨਾਇਕ ਦੀ ਬਾਕੀ ਹਾਂ।"

ਉਸ ਬਾਰੇ ਲਿਖਦਿਆਂ ਰਾਮਿੰਦਰ ਨੇ ਲਿਖਿਆ, ਮੈਂ ਉਸ ਮੂਰਖ ਦੀ ਬਾਕੀ ਹਾਂ,

> ਕੂਲੀਆਂ ਕੂਲੀਆਂ ਨਜ਼ਮਾਂ ਲਿਖ ਜੋ,
> ਬੜੀਆਂ ਕਹੀਆਂ ਮਾਰ ਗਿਆ ਹੈ।

ਇਹਨਾਂ ਕਾਵਿ ਟੋਟਿਆਂ ਦੀ ਖੂਬੀ ਇਹ ਸੀ ਕਿ ਇਹਨਾਂ ਨੂੰ ਸੁਣਕੇ ਵਿਅਕਤੀ ਦਾ ਨਾਮ ਸਰੋਤਿਆਂ ਨੇ ਦਸਣਾ ਸੀ।

ਇਸੇ ਤਰ੍ਹਾਂ ਉਸ ਵੇਲੇ ਸਾਡੀ ਸਭਾ ਦੀ ਇਕ ਸਰਗਰਮ ਮੈਂਬਰ ਸੱਤਿਆ ਦੱਤਾ 'ਸ਼ਮ੍ਹਾ', ਹਿੰਦੀ ਦੀ ਕਵਿਤਰੀ, ਵੀ ਸੀ। ਉਸ ਦੇ ਸੰਬੰਧ ਵਿਚ ਉਹ ਲਿਖਦਾ ਹੈ,

> "ਸਪਨੇ ਮੇਂ ਮੋਹਿ ਪੀ ਮਿਲੇ,
> ਕਰ ਸਕੀ ਕਛੁ ਬਾਤ।
> ਰੋਤੀ ਰਹੀ, ਧੋਤੀ ਰਹੀ,
> ਮਲਤ ਰਹੀ ਦੋਏ ਹਾਥ।"

ਇਹਨਾਂ ਕਾਵਿ-ਟੋਟਿਆਂ ਦੀ ਖੂਬੀ ਇਹ ਸੀ ਕਿ ਇਹ ਵਿਅਕਤੀ ਦਾ ਚਿਤਰ ਉਭਾਰ ਕੇ ਸਾਹਮਣੇ ਲਿਆ ਖੜਾ ਕਰਦੇ ਸਨ।

ਜਿਹੜੇ ਦੋਸਤਾਂ ਨੇ ਲੋਕ ਲਿਖਾਰੀ ਸਭਾ ਵਲੋਂ ਪ੍ਰਕਾਸ਼ਤ ਪੁਸਤਕ, "ਪਗਡੰਡੀਆਂ", ਜਿਸਦਾ ਮੁਖ ਉਦਮ ਵੀ ਰਾਮਿੰਦਰ ਨੇ ਹੀ ਕੀਤਾ ਸੀ, ਪੜੀ ਹੈ, ਉਹ ਹਰ ਕਵੀ ਦੀਆਂ ਕਵਿਤਾਵਾਂ ਤੋਂ ਪਹਿਲਾਂ ਇਕ ਸਫੇ ਦਾ ਉਸ ਦਾ

ਮਿਨੀ-ਚਿਤਰ ਪੜ੍ਹ ਕੇ ਰਮਿੰਦਰ ਦੀ ਸਾਹਿਤ ਕੌਸ਼ਲਤਾ ਅਤੇ ਜ਼ਬਾਨਦਾਨੀ ਦਾ ਸਹਿਜੇ ਹੀ ਅੰਦਾਜ਼ਾ ਲਾ ਸਕਦੇ ਹਨ। ਬਾਵਾ ਘਨਸ਼ਾਮ, ਜਿਹੜੇ ਕਿ ਉਸ ਵੇਲੇ ਆਪਣੇ ਜੀਵਨ ਦੇ ਦੂਜੇ ਅਧ ਵਿਚ ਕਦਮ ਰੱਖ ਚੁਕੇ ਸਨ, ਬਾਰੇ ਲਿਖਦਾ ਹੈ," ਬਾਵਾ ਉੱਚਾ ਲੰਮਾ ਜਵਾਨ, ਛੇ ਫੁਟ ਤੋਂ ਲੰਮੇਰਾ ਕਦ, ਦਾਹੜੀ ਖਿਚੜੀ ਹੈ ਜਿਸ ਵਿਚ ਚੌਲ ਵਧ ਰਹੇ ਹਨ। ਬਾਵਾ ਨਾਮ ਤੋਂ ਹਿੰਦੂ, ਸ਼ਕਲੋਂ ਸਿਖ, ਕਹਿਣੀ ਤੋਂ ਕਾਮਰੇਡ ਅਤੇ ਖਾਣਪੀਣ ਤੋਂ ਮੁਸਲਮਾਨ ਲਗਦਾ ਹੈ।"

ਉਸਨੂੰ ਪੰਜਾਬੀ ਨਾਲ ਅਥਾਹ ਪਿਆਰ ਹੈ। ਇਕ ਵਾਰੀ ਉਸਦੇ ਮਨ ਵਿਚ ਖਿਆਲ ਆਇਆ ਕਿ ਜਿਵੇਂ ਅੰਗਰੇਜੀ ਟਾਈਪ ਲਈ ਇਕੋ ਵਾਕ ਸਾਰੇ ਅਖਰਾਂ ਨੂੰ ਆਪਣੇ ਵਿਚ ਸਮੋਈ ਬੈਠਾ ਹੈ, ਬੜੇ ਅਫਸੋਸ ਦੀ ਗੱਲ ਹੈ ਕਿ ਪੰਜਾਬੀ ਵਿਚ ਅਜਿਹਾ ਕੋਈ ਵਾਕ ਨਹੀਂ। ਬੱਸ ਫਿਰ ਕੀ ਸੀ। ਕਈ ਹਫਤਿਆਂ ਦੀ ਮਿਹਨਤ ਬਾਅਦ ਉਸ ਨੇ ਦੋ ਤਿੰਨ ਸਤਰਾਂ ਦੀ ਇਕ ਅਜਿਹੀ ਕਵਿਤਾ ਲਿਖੀ ਜਿਸ ਵਿਚ ਗੁਰਮੁਖੀ ਲਿਪੀ ਦੇ ਸਾਰੇ ਹੀ ਅੱਖਰ ਸਮੋ ਦਿਤੇ। ਇਹ ਪੰਗਤੀਆਂ ਭਾਸ਼ਾ ਵਿਭਾਗ ਨੂੰ ਭੇਜੀਆਂ ਗਈਆਂ ਅਤੇ ਉਹਨਾਂ ਪਰਵਾਨਾ ਕਰ ਕੇ ਫੌਰਨ ਪ੍ਰਸੰਸਾ ਪੱਤਰ ਭੇਜ ਦਿਤਾ।

ਰਾਮਿੰਦਰ ਜਿਹੜਾ ਜੀਵਨ ਭਰ ਸਾਥੀਆਂ, ਮਿਤਰਾਂ ਅਤੇ ਸਨੇਹੀਆਂ ਨੂੰ ਹਾਸੇ ਵੰਡਦਾ ਰਿਹਾ, ਪਤਾ ਨਹੀਂ ਕੀ ਗੱਲ, ਆਪਣੇ ਅੰਦਰ ਉਹ ਜਿੰਦਗੀ ਦੀ ਕੋਈ ਬਹੁਤ ਹੀ ਗੁੱਝੀ ਪੀੜ ਸਮੋਈ ਬੈਠਾ ਸੀ ਜਿਸਨੂੰ ਉਸਨੇ ਜੀਵਨ ਦੇ ਅੰਤਲੇ ਪਲਾਂ ਤੱਕ ਕਿਸੇ ਨਾਲ ਵੀ ਸਾਂਝਾ ਨਾ ਕੀਤਾ ਅਤੇ ਅੰਤ ਨੂੰ ਇਹੋ ਪੀੜ ਉਸ ਦੇ ਪਰਾਣ ਸੂਤ ਗਈ। ਉਹ ਰਾਮਿੰਦਰ ਜਿਹੜਾ ਸਭ ਨੂੰ ਜੀਵਨ ਭਰ ਚੰਦਨ ਦੀ ਖੁਸ਼ਬੋ ਵੰਡਦਾ ਰਿਹਾ, ਆਪ ਖੁੱਦ ਅੰਦਰ ਹੀ ਧੁਖ ਧੁਖ ਕੇ ਰਾਖ ਹੋ ਗਿਆ।

ਉਸ ਦੇ ਕ੍ਰਿਆ ਦੇ ਮੌਕੇ ਤੇ ਡਾ. ਕਾਂਗ ਨੇ ਠੀਕ ਹੀ ਕਿਹਾ ਸੀ "ਧੁਖਦੇ ਤਾਂ ਅਸੀਂ ਸਾਰੇ ਹਾਂ, ਪਰ ਗੋਹਿਆਂ ਦੀ ਅੱਗ ਵਾਂਗ, ਰਾਮਿੰਦਰ ਵੀ ਧੁਖਦਾ ਸੀ ਪਰ ਚੰਦਨ ਦੀ ਧੂਣੀ ਵਾਂਗ"

ਸੋ "ਚੰਦਨ ਦੀ ਧੂਣੀ" ਇਹਨਾਂ ਸ਼ਬਦਾਂ ਨਾਲ ਆਪ ਦੀ ਸੇਵਾ ਵਿਚ ਹਾਜਰ ਹੈ।

**ਪ੍ਰੀਤਮ ਸਿੰਘ ਪ੍ਰਵਾਨਾ**

ਖਾਲਸਾ ਕਾਲਜ,

ਅੰਮ੍ਰਿਤਸਰ

11 ਅਗਸਤ, 1979

# ਉਹ, ਜੋ ਰੁੱਸ ਕੇ ਚਲਾ ਗਿਆ

ਰਮਿੰਦਰ ਬਾਰੇ ਮੈਂ ਦਿੱਲੀ ਰਹਿੰਦਿਆਂ ਸੁਣਿਆਂ ਸੀ ਕਿ ਬੜਾ ਵਧੀਆ ਰੇਖਾਕਾਰ ਉਭਰ ਰਿਹਾ ਹੈ, ਉਦੋਂ ਉਸ ਦਾ ਇਕ ਸਕੈੱਚ, 'ਗੁਰਾਂਦਿਤਾ ਖੰਨਾ' ਬਾਰੇ "ਲੋਕ ਕਵਿਤਾ" ਵਿਚ ਛਪਿਆ ਵੀ ਸੀ, ਉਸ ਵਿਚੋਂ ਸੰਭਾਵਨਾਵਾਂ ਨਜ਼ਰ ਵੀ ਆਈਆਂ ; ਉਦੋਂ ਉਹ ਇਸ ਗਲੋਂ ਵੀ ਚੰਗਾ ਲਗਦਾ ਸੀ ਕਿ ਸਾਡੀ ਬਣਾਈ ਸੰਸਥਾ "ਲੋਕ ਲਿਖਾਰੀ ਸਭਾ, ਅੰਮ੍ਰਿਤਸਰ" ਦਾ ਜਨ. ਸਕੱਤਰ ਬਣ ਕੇ ਬੜੀ ਵਡੀ ਸੇਵਾ ਕਰ ਰਿਹਾ ਸੀ। ਕਰਨਜੀਤ (ਸੋਵੀਅਤ ਦੇਸ਼ ਵਾਲਾ), ਪ੍ਰੋ. ਪਰਵਾਨਾ, ਪ੍ਰੋ. ਪ੍ਰਕਾਸ਼ ਸਿੰਘ ਆਦਿਕ ਉਸ ਦੇ ਡੂੰਘੇ ਮਿੱਤਰ ਸਨ। 'ਲੋਕ ਕਵਿਤਾ' ਦਾ ਸੰਪਾਦਕ ਤਾਰਾ ਸਿੰਘ ਕੋਮਲ ਉਸ ਦੀ ਕਲਮ ਨੂੰ ਉਭਾਰਨ ਵਿਚ ਵਡਾ ਪ੍ਰੋਤਸਾਹਨ ਦੇ ਰਿਹਾ ਸੀ।

ਪਰ ਉਹ ਛੇਤੀ ਹੀ ਸਾਡੇ ਨਾਲ ਰੁੱਸ ਕੇ ਕਿਸੇ ਅਗਿਆਤ ਗ੍ਰਹਿਮੰਡਲ ਵਿਚ ਚਲਾ ਗਿਆ ਹੈ। ਅਜ ਉਸ ਦੀ ਕਿਤਾਬ ਬਾਰੇ ਲਿਖਦਿਆਂ ਮੈਂ ਇੰਜ ਮਹਿਸੂਸ ਕਰ ਰਿਹਾਂ ਜਿਵੇਂ ਉਹ ਸਮਪ੍ਰਤੱਖ ਮੇਰੇ ਸਾਹਵੇਂ ਖੜਾ ਹੋਵੇ। ਮੁਸਕ੍ਰਾਂਦਾ ਚਿਹਰਾ, ਅੰਮ੍ਰਿਤਸਰੀਆਂ ਵਰਗੀ ਫੱਟੀਦਾਰ ਪੱਗ, ਪਤਲਾ ਤੇ ਸਿਹਤਮੰਦ ਆਕਾਰ, ਰੌਸ਼ਨ ਅੱਖਾਂ, ਸੋਚਵਾਨ ਤੇ ਦਰਦਵੰਡ ਮੁਦਰਾ ਬਣਾਈ ਉਹ ਪੁਛ ਰਿਹਾ ਹੈ, "ਕਿਉਂ ਕਾਂਗ, ਕੈਸੇ ਨੇ ਮੇਰੇ ਸਕੈੱਚ ? ਤੂੰ

ਵੀ ਵਡਾ ਰੇਖਾਕਾਰ ਬਣਿਆਂ ਫਿਰਨਾ ਏਂ, ਇਨ੍ਹਾਂ ਨੂੰ ਵੀ ਪੜ੍ਹ, ਰਾਇ ਨਿਰਪੱਖ ਦੇਈਂ, ਯਾਰ ਦਾ ਲਿਹਾਜ਼ ਨਾ ਕਰੀਂ !"

ਸੱਚ ਇਹ ਹੈ ਕਿ ਆਪਣੇ ਇਨ੍ਹਾਂ ਰੇਖਾ-ਚਿਤਰਾਂ ਵਿਚ ਉਹ ਕਈ ਥਾਵਾਂ ਤੇ ਗਾਰਗੀ ਤੇ ਮੈਥੋਂ ਕਿਤੇ ਵਧੀਆ ਵਾਰਤਕ-ਕਾਰ ਸਿਧ ਹੁੰਦਾ ਹੈ। ਪ੍ਰੀਤਮ ਸਿੰਘ ਪਰਵਾਨਾ ਨੂੰ, ਸੁਭਾ ਦੇ ਲਿਹਾਜ਼ ਨਾਲ "ਦੀਵਾਨ ਸਿੰਘ ਦੀਵਾਨਾ" ਕਹਿਣਾ ਉਸ ਦੀ ਕਲਪਣਾ-ਸ਼ਕਤੀ ਵਿਚੋਂ ਹੀ ਪੈਦਾ ਹੋ ਸਕਦਾ ਹੈ। 'ਸੁਨੀਤਾ' ਬਾਰੇ ਰੇਖਾ-ਚਿਤਰ ਸਭ ਤੋਂ ਵਧ ਸਫਲ ਹੈ, ਕਰਨਜੀਤ ਬਾਰੇ ਉਸ ਨੇ ਬਹੁਤ ਪਹਿਲਾਂ (ਲਗ ਪਗ 18 ਸਾਲ ਪਹਿਲਾਂ) ਲਿਖਿਆ, ਜੋ ਚਿਤ੍ਰਿਆ ਹੈ, ਬਹੁਤ ਸਜੀਵ ਹੈ ਕਿਉਂਕਿ ਉਸ ਦੇ ਪਹਿਲੇ ਨਿਵਾਸ-ਸਥਾਨ ਬਾਰੇ ਜੋ ਚਿਤਰ ਉਸ ਨੇ ਪੇਸ਼ ਕੀਤਾ ਹੈ, ਉਹ ਬਹੁਤ ਚਿਰ ਤੋਂ ਮੇਰੇ ਮਨ ਵਿਚ ਵੀ ਅੰਕਿਤ ਹੋਇਆ ਪਿਆ ਸੀ, ਲਿਖਣ ਦਾ ਸਮਾਂ ਨਹੀਂ ਸੀ ਮਿਲਿਆ। ਉਸ ਦੀ ਜ਼ਬਾਨ ਦੀ ਠੇਠਤਾ ਅਤੇ Twist ਦੇਣ ਦੀ ਕੁਸ਼ਲਤਾ ਪ੍ਰਸ਼ੰਸਾ ਯੋਗ ਹੈ।

ਮੈਨੂੰ ਉਹ ਦਿਨ ਵੀ ਯਾਦ ਹਨ ਜਦੋਂ ਉਹ ਨਹਿਰ ਤੇ ਸਾਡੇ ਨਾਲ ਜਾਂਦਾ ਸੀ, ਵਗਦੇ ਪਾਣੀ ਵਿਚ ਚੋਖਾ ਚਿਰ ਰਖ ਕੇ ਠੰਡੀ ਕੀਤੀ ਮਦਰਾ, ਚਾਂਦਨੀ ਰਾਤ ਦੇ ਨਿਮ੍ਹੇਂ ਚਾਨਣ ਵਿਚ ਸਾਨੂੰ ਪਿਆਂਦਾ ਸੀ, ਆਪ ਕੇਵਲ ਅੰਬ ਚੂਪਦਾ ਜਾਂ ਭੁੱਜੀ ਦਾਲ ਆਦਿਕ ਹੀ ਖਾਂਦਾ। ਯਾਰ ਦੇ ਔਗੁਣ ਉਸ ਨੇ ਕਦੇ ਚਿਤਾਰੇ ਨਹੀਂ ਸਨ—ਵਿਚਾਰਧਾਰਾ ਦੇ ਪੱਖ ਤੋਂ ਉਹ ਪੱਕਾ ਗੁਰਮੁਖ ਸੀ, ਪਰ ਕਮਿਊਨਿਸਟ ਉਸ ਦੇ ਡੂੰਘੇ ਯਾਰ ਸਨ। ਉਸ ਦੀ ਦੁਕਾਨ ਤੇ ਹਰ ਰੋਜ਼ 'ਪਰਵਾਨਾ' 'ਪ੍ਰਕਾਸ਼' 'ਡਾ. ਇੰਦਰਜੀਤ' ਜਾਂ ਕੋਈ ਹੋਰ ਸਿੰਙ ਫਸਾਈ ਖਲੋਤਾ ਹੁੰਦਾ ਸੀ–ਇਨ੍ਹਾਂ ਮਿੱਤਰਾਂ

ਦੀ ਭੀੜ ਭਾਵੇਂ ਉਸ ਦੇ ਕਾਰੋਬਾਰ ਵਿਚ ਵਾਧਾ ਪਾਉਂਦੀ, ਪਰ ਘਾਟਾ ਪਾ ਕੇ ਵੀ ਮੱਥੇ ਵੱਟ ਨਹੀਂ ਸੀ ਪਾਂਦਾ । ਆਪਣੀ ਆਰਥਕ ਅਵਸਥਾ ਕਾਰਣ ਹੀ ਉਸ ਨੇ ਵਿਆਹ ਨਹੀਂ ਸੀ ਕਰਾਇਆ, 42-43 ਸਾਲ ਦੀ ਉਮਰ ਵਿਚ ਉਹ ਗੁਜ਼ਰਿਆ ਸੀ--ਪਰ ਮੈਂ ਕਦੀ ਕੋਈ ਵਿਸ਼ਾਦੀ ਰੇਖਾ ਉਸੇ ਦੇ ਚਿਹਰੇ 'ਤੇ ਨਹੀਂ ਸੀ ਵੇਖੀ। ਹਰ ਦੁੱਖ ਸੁੱਖ ਵਿਚ ਉਹ ਮੁਸਕ੍ਰਾਂਦਾ ਸੀ—ਪਰਿਵਾਰ ਦੇ ਮੈਂਬਰ ਵੀ ਉਸ ਨੂੰ ਬਹੁਤ ਪਿਆਰ ਕਰਦੇ ਸਨ, ਪਰ ਪਤਾ ਨਹੀਂ ਉਹ ਆਪਣੇ ਆਪ ਮੌਤ ਪਾਸ ਕਿਉਂ ਚਲਾ ਗਿਆ ? ਉਹ ਦੋਸਤਾਂ ਨੂੰ ਦੁਖ ਦਸਦਾ, ਅਸੀਂ ਵੰਡ ਲੈਂਦੇ, ਪਰ ਕਿਸੇ 'ਤੇ ਬੋਝ ਨਾ ਪਾਣ ਦੀ ਰੁਚੀ ਕਾਰਣ ਹੀ ਉਹ ਇਕ ਦਿਨ ਲੋਪ ਗਿਆ, ਸਾਡੀਆਂ ਬਾਹਾਂ ਦੀ ਪਕੜ ਤੋਂ ਦੂਰ, ਬਹੁਤ ਦੂਰ !

ਉਸ ਦੀ ਰਚਨਾ ਨਾਲ ਗਲਾਂ ਕਰਦਾ ਮੈਂ ਮਹਿਸੂਸ ਕਰ ਰਿਹਾ ਹਾਂ ਕਿ ਉਹ ਕਦੀ ਵੀ ਨਹੀਂ ਮਰੇਗਾ, ਸਦਾ ਜੀਵਿਤ ਰਹੇਗਾ।

54, ਅਜੀਤ ਨਗਰ,
ਅੰਮ੍ਰਿਤਸਰ ।

**ਕੁਲਬੀਰ ਸਿੰਘ ਕਾਂਗ (ਡਾ.)**

ਰੇਖਾ-ਚਿਤਰ

# ਗੁਰਾਂ ਦਿੱਤਾ ਖੰਨਾ

ਲਗ ਪਗ ਦਸਾਂ ਕੁ ਵਰ੍ਹਿਆਂ ਦੀ ਗੱਲ ਹੈ ਕਿ ਮੇਰੇ ਉਸਤਾਦ ਪ੍ਰੋਫ਼ੈਸਰ ਐਸ. ਐਸ. 'ਅਮੋਲ' ਹੁਰਾਂ ਕਿਸੇ ਜ਼ਰੂਰੀ ਕੰਮ ਲਈ ਮੈਨੂੰ ਚਿੱਠੀ ਦੇ ਕੇ ਖੰਨਾ ਜੀ ਵਲ ਭੇਜਿਆ ਸੀ। ਮਿਲਣ ਤੋਂ ਪਹਿਲਾਂ ਮੇਰਾ ਇਹ ਅਨੁਮਾਨ ਸੀ ਕਿ ਮੈਂ ਕਿਸੇ 'ਅੰਮ੍ਰਿਤਸਰੀ ਲਾਲਾ ਜੀ' ਨੂੰ ਮਿਲਣ ਜਾ ਰਿਹਾ ਹਾਂ, ਪਰ ਦਰਸ਼ਨ ਕਰਨ ਤੇ ਮੇਰੀ ਕਲਪਿਤ ਤਸਵੀਰ ਤੋਂ ਬਿਲਕੁਲ ਉਲਟ ਸੱਜਨ ਮਿਲੇ ਜੋ ਵਪਾਰੀ ਕਿਸਮ ਦੇ 'ਲਾਲਾ ਜੀ' ਤਾਂ ਬਿਲਕੁਲ ਨਹੀਂ ਸਨ ਸਗੋਂ ਇਕ ਰਾਜਨੀਤਕ ਵਿਅਕਤੀ ਪ੍ਰਤੀਤ ਹੁੰਦੇ ਸਨ। ਉਨ੍ਹਾਂ ਦੀ ਬੇਤਕਲਫ਼ ਤੇ ਠੁੱਲੀ ਗੱਲ-ਬਾਤ ਤੋਂ ਮੈਨੂੰ ਇੰਝ ਜਾਪਣ ਲੱਗਾ ਜਿਵੇਂ ਉਹ ਮੇਰੇ ਆਪਣੇ ਤੇ ਜਾਣੇ-ਪਛਾਣੇ ਸੱਜਣ ਹੋਣ। ਬੜੇ ਪਿਆਰ ਤੇ ਨਿੱਘ ਨਾਲ ਉਨ੍ਹਾਂ ਮੇਰੀ ਗੱਲ ਬਾਤ ਸੁਣੀ ਤੇ ਮੈਂ ਜਾਂਦੀ ਵਾਰੀ ਉਨ੍ਹਾਂ ਦੀ ਸੇਵਾ ਵਿਚ ਇਕ ਚਿੱਠੀ ਹਾਜ਼ਰ ਕੀਤੀ। ਉਨ੍ਹਾਂ ਸਵੀਕਾਰ ਕਰਕੇ ਇਕ ਕਾਗਜ਼ ਤੇ ਗੁਰਮੁਖੀ ਅੱਖਰਾਂ ਵਿਚ ਦਸਖਤ ਕਰ ਦਿਤੇ, ਉਨ੍ਹਾਂ ਦੀ ਗੁਰਮੁਖੀ ਲਿਖਤ ਬਹੁਤ ਹੀ ਸੁੰਦਰ ਸੀ, ਤੇ ਸਪਸ਼ਟ ਪੜ੍ਹੀ ਜਾ ਸਕਦੀ ਸੀ। ਪਹਿਲੀ ਮਿਲਣੀ ਵਿਚ ਹੀ 'love at first sight' ਵਾਲੀ ਗੱਲ ਹੋ ਗਈ, ਭਾਵ ਮੈਂ ਉਨ੍ਹਾਂ ਦੀ ਪੰਜਾਬੀ-ਭਗਤੀ ਤੇ ਖੁਸ਼-ਇਖਲਾਕੀ ਦਾ ਕਾਇਲ ਹੋ ਗਿਆ। ਜਦ ਭੀ ਖੰਨਾ ਜੀ ਮਿਲਦੇ ਹਨ ਮੈਨੂੰ ਭਾਈ ਵੀਰ ਸਿੰਘ ਦੀ 'ਖਿੜਨ ਖਿੜਾਵਣ ਬਾਝੋਂ ਸਾਨੂੰ ਹੋਰ ਸੁਰਤ ਨਾ ਕਾਈ' ਵਾਲੀ ਤੁਕ ਯਾਦ ਆ ਜਾਂਦੀ ਹੈ।

ਗੁਰਾਂ ਦਿਤਾ ਜੀ ਖੰਨਾ ਤੁਹਾਨੂੰ ਇਕ ਬੜੇ ਸਧਾਰਨ ਜਿਹੇ ਪਹਿਰਾਵੇ ਵਿਚ ਮਿਲਣਗੇ, ਸਿਰ ਤੇ ਸ਼ੁਧ ਖੱਦਰ ਦੀ ਗਾਂਧੀ–ਟੋਪੀ, ਗਲ ਵਿਚ ਬਿਸਕੁਟੀ ਰੰਗ ਦਾ ਮੋਟਾ ਸਾਰਾ ਕੁੜਤਾ ਤੇ ਉਸ ਉਤੇ ਨਹਿਰੂ ਜੈਕਟ, ਮੋਢੇ ਨਾਲ ਲਟਕਦਾ "ਕਿਤਾਬਾਂ — ਭਰਪੂਰ" ਥੈਲਾ, ਤੇੜ ਖਾਲਸ ਖੱਦਰ ਦਾ ਸਫੈਦ ਪਜਾਮਾ, ਪੈਰੀਂ ਆਮ ਕਰਕੇ ਦੇਸੀ ਜੁੱਤੀ ਤੇ ਕਦੀ ਕਦਾਈਂ ਕਪੜੇ ਦੀ ਕਾਲੇ ਰੰਗ ਦੀ ਬਾਟਾ ਦੀ ਗੁਰਗਾਬੀ ਹੁੰਦੀ ਹੈ। ਜਦ ਦੇਖੋ ਇਹੋ ਪੁਸ਼ਾਕ, ਜਦ ਮਿਲੋ ਇਹੋ ਪੁਸ਼ਾਕ, ਇੰਝ ਜਾਪਦਾ ਹੈ ਉਨ੍ਹਾਂ ਨੇ ਕਿਸੇ 'ਮਾਰਕੇ' ਦੀ ਪੁਸ਼ਾਕ ਪਹਿਨਣ ਲਈ ਹਰਦੁਆਰ ਜਾਂ ਕਿਸੇ ਹੋਰ ਧਰਮ ਅਸਥਾਨ ਤੇ ਜਾ ਕੇ ਪ੍ਰਤਿਗਿਆ ਲਈ ਹੋਵੇ। ਉਨ੍ਹਾਂ ਦੇ ਚਿਹਰੇ ਤੇ ਭਿੰਨ ਭਿੰਨ ਸਾਈਜ਼ਾਂ ਦੇ ਤਿਲ ਹਨ। ਸੱਜੀ ਗਲ੍ਹ ਤੇ, ਅੱਖ ਦੇ ਬਾਹਰ ਮੁਖੀ ਕੋਨੇ ਦੇ ਪਾਸ ਇਕ ਮੋਟਾ ਸਾਰਾ ਤਿਲ ਤੇ ਉਸ ਦੇ ਬਿਲਕੁਲ ਨਾਲ ਜੁੜਵਾਂ ਛੋਟਾ ਜਿਹਾ ਇਕ ਹੋਰ ਤਿਲ, ਇੰਝ ਜਾਪਦੇ ਹਨ ਜਿਵੇਂ ਕਿਸੇ ਦਾਦੀ ਅੰਮਾਂ ਨੇ ਆਪਣੇ ਪੋਤੇ ਜਾਂ ਪੋਤੀ ਨੂੰ ਬੜੇ ਲਾਡ ਨਾਲ ਗੋਦੀ ਵਿਚ ਲਿਆ ਹੋਵੇ। ਖੰਨਾ ਜੀ ਆਪਣੇ ਸੁੰਦਰ ਤੇ ਤਿੱਖੇ ਨਕਸ਼ਾਂ ਕਾਰਨ, ਆਰੀਆ ਨਸਲ ਦੇ ਪ੍ਰਤੀਨਿਧ ਜਾਪਦੇ ਹਨ, ਪਰ ਕੱਦ ਕਾਠ ਵਲੋਂ ਉਹ ਭੀ ਆਪਣੀ ਹੀ ਕੌਮ ਦੇ ਭਾਵ ਸਮਧਰ ਢਾਂਚੇ ਦੇ ਬੰਦੇ ਹਨ। ਉਹ ਜ਼ਿੰਦਗੀ ਦੀਆਂ ਇਸ ਸਮੇਂ ਤੱਕ 66 ਦੌੜਾਂ ਬੜੀਆਂ ਕਾਮਯਾਬੀ ਨਾਲ ਬਣਾ ਚੁਕੇ ਹਨ। ਜੇ ਕੋਈ ਹੋਰ 'ਅਸ਼ਟਗ੍ਰਹੀ' ਨਾ ਆਈ ਤਾਂ ਆਸ ਹੈ ਕਿ 'ਸੈਂਚਰੀ' ਤੋਂ ਉਪਰ ਹੀ ਟੱਪਣਗੇ। ਇਕ ਤਾਂ ਬਜ਼ੁਰਗ ਹੋਣ ਕਾਰਨ, ਦੂਜੇ ਪੁਰਾਣੇ ਸਾਹਿਤਕਾਰ ਹੋਣ ਕਰਕੇ, ਮੇਰਾ ਸਿਰ ਉਨ੍ਹਾਂ ਸਾਹਮਣੇ ਹਮੇਸ਼ਾਂ ਝੁਕ ਜਾਂਦਾ ਹੈ, ਪਰ ਕਈਆਂ ਦੀ ਤਾਂ ਉਨ੍ਹਾਂ ਦੇ ਸਤਿਕਾਰ ਵਿਚ ਗਰਦਨ ਹੀ 'ਲਟਕ' ਜਾਂਦੀ ਹੈ।

ਮਹੀਨੇ ਪੰਦਰ੍ਹੀ ਦਿਨੀਂ ਕਿਤੇ ਨਾ ਕਿਤੇ ਖੰਨਾ ਜੀ ਨਾਲ ਮੁਲਾਕਾਤ ਹੋ ਹੀ ਜਾਂਦੀ ਹੈ ਜਦੋਂ ਪੁੱਛੋ, 'ਸੁਣਾਓ, ਖੰਨਾ ਜੀ ਕੀ ਹਾਲ ਹੈ ? ਉੱਤਰ ਹੋਵੇਗਾ, 'ਆਪ ਜੀ ਦੀ 'ਬਰੀ ਕ੍ਰਿਪਾ ਹੈ।' ਉਹ ਕ੍ਰਿਪਾ ਸ਼ਬਦ ਨੂੰ ਹਿੰਦੀ ਦੇ ਤਤਸਮ ਰੂਪ ਵਿਚ ਉਚਾਰਨਗੇ। ਉਹ ਲੋਕ ਲਿਖਾਰੀ ਸਭਾ ਅੰਮ੍ਰਿਤਸਰ ਦੇ ਖਜ਼ਾਨਚੀ ਰਹਿ ਚੁਕੇ ਹਨ। ਜੇ ਤੁਸੀਂ ਸਭਾ ਦੇ ਮੈਂਬਰ ਹੋ ਤਾਂ ਕੁਦਰਤੀ ਪੁਛੋਗੇ, 'ਖੰਨਾ ਜੀ, ਅੱਜ ਕੱਲ੍ਹ ਤੁਸੀਂ ਮੀਟਿੰਗ ਵਿਚ ਕਿਉਂ ਨਹੀਂ ਆਂਦੇ, ਅੱਗੇ ਤਾਂ ਤੁਸੀਂ ਬੜੀ ਦਿਲਚਸਪੀ ਲੈਂਦੇ ਰਹੇ ਓ।' ਜਵਾਬ ਮਿਲੇਗਾ, ਤੁਸੀਂ 'ਬਰਾ' ਸਨੇਹ ਕਰਦੇ

ਹੋ ਜੀ, ਮੈਂ ਕਦੀ ਜ਼ਰੂਰ ਹਾਜ਼ਰ ਹੋਵਾਂਗਾ।' ਇਹ ਵਾਕ ਮੈਂ ਹਮੇਸ਼ਾਂ ਹੀ ਸੁਣਦਾ ਹਾਂ, ਤੇ ਆਣ ਦਾ ਲਾਰਾ ਭੀ, ਪਰ ਉਹ ਸਾਡੀ ਆਸ ਕਈਆਂ ਚਿਰਾਂ ਤੋਂ ਪੂਰੀ ਕਰ ਰਹੇ ਹਨ। ਇਸਦਾ ਕਾਰਨ ਉਨ੍ਹਾਂ ਦੇ ਨਿਕਟ-ਵਰਤੀ ਜਾਣਦੇ ਹਨ। ਸਾਡੀ ਮੀਟਿੰਗ ਬਦ-ਕਿਸਮਤੀ ਨਾਲ ਐਤਵਾਰ ਨੂੰ ਹੀ ਹੁੰਦੀ ਹੈ ਤੇ ਖੰਨਾ ਜੀ ਨੇ ਐਤਵਾਰ ਕਿਤੇ ਜ਼ਰੂਰੀ ਕੰਮ ਜਾਣਾ ਹੁੰਦਾ ਹੈ।

ਖੰਨਾ ਜੀ ਦੇ ਸੁਭਾਅ ਵਿਚ ਨਿਮਰਤਾ ਤੇ ਗਲਾਂ ਵਿਚ ਮਿਠਾਸ ਕੁਟ ਕੁਟ ਕੇ ਭਰੀ ਹੋਈ ਹੈ। ਉਹ ਬੜੀਆਂ ਕੂਲੀਆਂ ਕੂਲੀਆਂ ਤੇ ਪਿਆਰੀਆਂ ਪਿਆਰੀਆਂ ਗੱਲਾਂ ਕਰਦੇ ਹਨ, ਤੇ ਗੱਲਾਂ ਦੇ ਦੁਰਾਨ 'ਲਾਹੌਰੀ ਬੋਲੀ' ਦੇ ਸ਼ਬਦ ਬੜੀ ਖੂਬਸੂਰਤੀ ਨਾਲ ਇਸਤੇਮਾਲ ਕਰਦੇ ਹਨ। ਉਨ੍ਹਾਂ ਦੀ ਆਵਾਜ਼ ਧੜੱਲੇਦਾਰ ਤੇ ਖੜਕਵੀਂ ਹੈ। ਤੁਸੀਂ ਦੂਜੇ ਕਮਰੇ ਤੀਜੇ ਕਮਰੇ ਜਾਂ ਚੌਥੇ ਕਮਰੇ ਵਿਚ ਬੈਠੇ ਸਹਿਜ ਸੁਭਾਅ ਸੁਣ ਸਕਦੇ ਹੋ। ਉਹ ਹੱਸਦੇ ਹਨ ਤੇ ਖੁਲ੍ਹ ਕੇ, ਉਹਨਾਂ ਦਾ ਚਿਹਰਾ ਤੇ ਸਰੀਰ ਦੋਵੇਂ ਹੱਸਦੇ ਨਜ਼ਰ ਆਂਦੇ ਹਨ। ਉਹ ਕੌੜੀ ਤੋਂ ਕੌੜੀ ਗੱਲ ਨੂੰ ਮਿੱਠੇ ਮਿੱਠੇ ਕੋਮਲ ਕੋਮਲ ਸ਼ਬਦਾਂ ਵਿਚ ਹੱਸ ਕੇ ਕਹਿਣ ਦੀ ਸਮਰਥਾ ਰੱਖਦੇ ਹਨ। ਇਥੋਂ ਤਕ ਕਿ 1947 ਦੇ ਭਿਆਨਕ ਘਲੂਕਾਰੇ ਬਾਰੇ ਲਿਖਦੇ ਭੀ ਹਾਸ-ਰਸ ਦਾ ਪ੍ਰਯੋਗ ਕਰ ਜਾਂਦੇ ਹਨ। ਆਪ ਲਿਖਦੇ ਹਨ:—

ਅੰਮ੍ਰਿਤਸਰ ਵਿਚ ਹਰ ਹਰ ਮਹਾ ਦਿਓ,<br>
ਸ੍ਰੀ ਅਕਾਲ ਦਾ ਨਾਹਰਾ।<br>
ਵਿਚ ਲਾਹੌਰ ਅਲਾ ਹੂ ਅਕਬਰ,<br>
ਗਰਜੇ ਪਿਆ ਕਰਾਰਾ।<br>
ਪਿਆ ਬਹਿਸ਼ਤੋਂ ਅੱਲਾ ਭੇਜੇ,<br>
ਕੈਲਾਸ਼ੋ ਸ਼ਿਵ ਭੋਲਾ।<br>
ਸਚਖੰਡ ਤੋਂ ਵਾਹਿਗੁਰੂ ਭੇਜੇ,<br>
ਇਕ ਇਕ ਬੰਬ ਦਾ ਗੋਲਾ।

ਖੰਨਾ ਜੀ ਕਵਿਤਾ ਤੇ ਵਾਰਤਕ ਦੋਵੇਂ ਹੀ ਲਿਖਦੇ ਹਨ, ਕਵਿਤਾ ਵਿਚ ਉਨ੍ਹਾਂ ਨੇ ਸਾਡੇ ਕੌਮੀ ਜੀਵਨ ਦੇ ਇਤਿਹਾਸ ਨੂੰ ਭੀ ਬਿਆਨਿਆ ਹੈ, ਤੇ ਇਤਿਹਾਸ ਦਾ ਵਰਨਣ ਕਰਨ ਲੱਗਿਆਂ ਬੜੀ ਸੁਚੱਜਤਾ ਤੇ ਈਮਾਨਦਾਰੀ ਤੋਂ ਕੰਮ ਲਿਆ ਹੈ, ਇਸ ਪੱਖੋਂ ਅਸੀਂ ਉਨ੍ਹਾਂ ਨੂੰ ਪੰਜਾਬੀ ਦਾ ਇਤਿਹਾਸਕਾਰ

ਕਵੀ ਭੀ ਕਹਿ ਸਕਦੇ ਹਾਂ : ਉਨ੍ਹਾਂ ਸਰਲ-ਠੇਠ ਤੇ ਕੇਂਦਰੀ-ਪੰਜਾਬੀ ਦਾ ਪ੍ਰਯੋਗ ਕੀਤਾ ਹੈ, ਜਨ-ਸਧਾਰਨ ਉਨ੍ਹਾਂ ਦੇ ਸਾਹਿਤ ਦਾ ਬੜੇ ਪਿਆਰ ਨਾਲ ਰਸ ਮਾਣ ਸਕਦਾ ਹੈ।

ਸਾਹਿਤ ਦੀ ਟਹਿਲ ਸੇਵਾ ਕਰਦਿਆਂ ਉਨ੍ਹਾਂ ਨੂੰ 40 ਸਾਲ ਦਾ ਲੰਬਾ ਅਰਸਾ ਹੋ ਚੁਕਾ ਹੈ। — ਪਰ ਮਜ਼ੇਦਾਰ ਗੱਲ ਇਹ ਹੈ ਕਿ ਨਾ ਸਾਹਿਤ ਇਨ੍ਹਾਂ ਤੋਂ ਸੇਵਾ ਕਰਾ ਕਰਾ ਕੇ ਅੱਕਿਆ ਹੈ ਨਾ ਹੀ ਉਹ ਇਸ ਦੀ ਟਹਿਲ ਸੇਵਾ ਕਰਦੇ ਕਰਦੇ ਥਕੇ ਹਨ। 1921 ਈਸਵੀ ਨੂੰ ਹਿੰਦੀ ਵਿਚ ਤੇ 1924 ਈਸਵੀ ਨੂੰ ਪੰਜਾਬੀ ਵਿਚ ਉਨ੍ਹਾਂ ਦੇ ਪਹਿਲੇ ਲੇਖ ਛਪੇ ਸਨ।

ਉਨ੍ਹਾਂ ਨੇ ਲਗ ਪਗ 200 ਲੇਖਾਂ ਨੂੰ ਜਨਮ ਦਿਤਾ ਤੇ ਦੋ ਢਾਈ ਦਰਜਨ ਦੇ ਕਰੀਬ ਕਿਤਾਬਾਂ ਰਚੀਆਂ। ਕੁਝ ਖਰੜੇ ਉਨ੍ਹਾਂ ਪਾਸ ਮੌਜੂਦ ਹਨ ਤੇ ਕੁਝ ਪਰਕਾਸ਼ਕਾਂ ਦੀ 'ਅਪਾਰ ਕਿਰਪਾ ਦਵਾਰਾ' ਗੁੰਮ ਹੋ ਚੁਕੇ ਹਨ। ਪਿਛੇ ਜਿਹੇ ਉਨ੍ਹਾਂ ਦੀ ਇਕ ਪੁਸਤਕ 'ਗਾਗਰ ਮੇਂ ਸਾਗਰ' ਹਿੰਦੀ ਵਿਚ ਛਪੀ ਸੀ ਤੇ 'ਭੁਲੇ ਵਿਸਰੇ ਸ਼ਹੀਦ' ਅਜ ਤੋਂ ਕੁਝ ਮਹੀਨੇ ਪਹਿਲਾਂ ਪੰਜਾਬੀ ਵਿਚ ਛਪ ਚੁਕੀ ਹੈ। 'ਅਮਰ ਜੋਤੀ' ਤੇ 'ਕੌਮੀ ਲਹਿਰਾਂ' ਪੰਜਾਬ ਯੂਨੀਵਰਸਿਟੀ ਵਲੋਂ ਵਿਦਵਾਨ ਤੇ ਬੁਧੀਮਾਨ ਦੇ ਇਮਤਿਹਾਨਾਂ ਲਈ ਚੁਣੀਆਂ ਗਈਆਂ। ਖੰਨਾ ਜੀ ਨੂੰ ਪੰਜਾਬ ਭਾਸ਼ਾ ਵਿਭਾਗ ਵਲੋਂ 300/– ਤੇ 250/– ਰੁਪੈ ਦੇ ਦੋ ਇਨਾਮ ਹਿੰਦੀ ਤੇ ਪੰਜਾਬੀ ਸਾਹਿਤ ਦੀ ਸੇਵਾ ਬਦਲੇ ਮਿਲ ਚੁਕੇ ਹਨ। ਲੋਕ ਲਿਖਾਰੀ ਸਭਾ ਅੰਮ੍ਰਿਤਸਰ ਨੇ ਭੀ 101/– ਰੁਪੈ ਦਾ ਇਕ ਪੁਰਸਕਾਰ ਦੇ ਕੇ ਉਨ੍ਹਾਂ ਦੀ ਸਾਹਿਤ-ਸੇਵਾ ਦੀ ਪ੍ਰਸੰਸਾ ਕੀਤੀ।

ਖੰਨਾ ਜੀ ਆਪ ਸਾਹਿਤਕਾਰ ਹਨ ਤੇ ਉਨ੍ਹਾਂ ਦੀ ਮਿਤਰਤਾਈ ਤੇ ਮੇਲ-ਮਿਲਾਪ ਪੰਜਾਬੀ ਦੇ ਚੰਗੇ ਚੰਗੇ ਸਾਹਿਤਕਾਰਾਂ ਨਾਲ ਰਿਹਾ ਹੈ। ਜਿਨ੍ਹਾਂ ਵਿਚੋਂ ਐਸ. ਐਸ. ਚਰਨ ਸਿੰਘ 'ਸ਼ਹੀਦ', ਭਾਈ ਮੋਹਨ ਸਿੰਘ ਵੈਦ, ਸ: ਵਿਧਾਤਾ ਸਿੰਘ 'ਤੀਰ' ਤੇ ਸ: ਨਾਨਕ ਸਿੰਘ ਨਾਵਲਿਸਟ ਜਿਹੇ ਲੇਖਕਾਂ ਦੇ ਨਾਮ ਵਰਨਣ ਯੋਗ ਹਨ। ਸ: ਚਰਨ ਸਿੰਘ 'ਸ਼ਹੀਦ' ਸੈਂਟਰਲ ਪੰਜ ਬੀ ਸਭਾ ਵਿਚ ਉਨ੍ਹਾਂ ਦੇ ਸਾਥੀ ਰਹੇ ਹਨ—ਗਿਆਨੀ ਹੀਰਾ ਸਿੰਘ ਜੀ 'ਦਰਦ' ਉਨ੍ਹਾਂ ਦੇ 'ਗੁਰੂ' ਹਨ ਤੇ ਭਾਈ ਜੋਧ ਸਿੰਘ ਆਪ ਦੇ ਡਾਢੇ ਪ੍ਰਸੰਸਕ ਹਨ ਜਿਹੜੇ ਆਰਥਕ ਸੰਕਟ ਵੇਲੇ ਖੰਨਾ ਜੀ ਦੀ ਹਮੇਸ਼ਾਂ 'ਬਹੁੜੀ' ਕਰਦੇ ਹਨ ਭਾਰਤ ਵਰਸ਼ ਦੇ ਮਹਾਨ ਪੰਡਿਤ

ਸੁਰਗਵਾਸੀ ਰਾਹੁਲ ਸੰਕਰ ਤਾਇਨ ਨਾਲ ਭੀ ਉਨ੍ਹਾਂ ਦੇ ਸਬੰਧ ਸਨ ਤੇ ਹਿੰਦੁਸਤਾਨ ਦੇ ਮਹਾਨ ਕਲਾਕਾਰ ਸ੍ਰੀ ਬਲਰਾਜ ਸਾਹਨੀ ਜੋ ਆਪ ਭੀ ਇਕ ਚੰਗੇ ਸਾਹਿਤਕਾਰ ਹਨ ਨਾਲ ਖੰਨਾ ਜੀ ਦਾ ਪਤਰ—ਵਿਵਹਾਰ ਹੈ।

ਖੰਨਾ ਜੀ ਆਰਥਕ ਪੱਖ ਵਲੋਂ ਹਮੇਸ਼ਾਂ ਹੀ ਪਛੜੇ ਰਹੇ ਹਨ ਉਨ੍ਹਾਂ ਕਈ ਵਾਰ ਹੰਭਲਾ ਮਾਰਿਆ ਪਰ ਅਸਫਲ ਉਨ੍ਹਾਂ ਨੌਕਰੀ ਕੀਤੀ, ਦੁਕਾਨਾਂ ਭੀ ਪਾਈਆਂ, ਏਜੰਟੀ ਦਾ ਪ੍ਰਯੋਗ ਭੀ ਕੀਤਾ, ਪਰ ਆਰਥਕ ਅਵਸਥਾ ਕਦੇ ਨਾ ਸੁਧਰੀ। ਫੇਰ ਸਿੱਟੇ ਵਿਚ ਦਾਅ ਲੜਾਉਣ ਦੀ ਕੋਸ਼ਿਸ਼ ਕੀਤੀ - ਪਰ ਰਹੇ ਤਿੰਨ ਕਾਣੇ, ਪਉਂ ਬਾਰਾਂ ਕਦੇ ਨਾ ਹੋਈਆਂ। ਉਨ੍ਹਾਂ ਕਿਤਾਬਾਂ ਲਿਖੀਆਂ ਪਰ ਰਾਇਲਟੀ ਕਦੀ ਭੀ ਪੱਲੇ ਨਾ ਪਈ, ਜੇ ਕਦੀ ਕੁਝ ਮਿਲਿਆ ਭੀ (ਖੰਨਾ ਜੀ ਅਨੁਸਾਰ) ਫਕੀਰਾਂ ਦੀ ਨਿਆਈਂ, ਉਨ੍ਹਾਂ ਨੂੰ ਇਨ੍ਹਾਂ ਪ੍ਰਕਾਸ਼ਕਾਂ ਤੇ ਗਿਲਾ ਹੈ ਜੋ ਆਪ ਤਾਂ ਲੱਖਾਂ ਰੁਪੈ ਕਮਾ ਕੇ ਬੈਂਕ-ਬੈਲੰਸ ਵਧਾ ਲੈਂਦੇ ਹਨ। ਪਰ ਗਰੀਬ ਲੇਖਕ ਨੂੰ 'ਲਾਰਾ ਲੱਪਾ' ਲਾ ਕੇ ਤਿਲਕਾ ਛਡਦੇ ਹਨ। ਪ੍ਰਕਾਸ਼ਕਾਂ ਨੇ ਤਾਂ ਖੂਨ ਚੂਸਿਆ ਹੀ ਸਹੀ। ਪੰਜਾਬੀ ਸਾਹਿਤ ਅਕਾਡਮੀ ਤੇ ਪੰਜਾਬ ਯੂਨੀਵਰਸਿਟੀ ਨੇ ਭੀ ਇਨਸਾਫ਼ ਨਹੀਂ ਕੀਤਾ। ਇਨ੍ਹਾਂ ਸੰਸਥਾਵਾਂ ਨੇ ਭੀ ਕੁਝ ਚਿਰ ਲਈ ਰਾਇਲਟੀ ਦੇ ਕੇ ਮੁਕੰਮਲ ਚੁਪ ਸਾਧ ਲਈ। ਇਨ੍ਹਾਂ ਸਾਰੀਆਂ ਤੰਗੀਆਂ ਤੁਰਸ਼ੀਆਂ ਦੇ ਬਾਵਜੂਦ ਖੰਨਾ ਜੀ ਨੇ ਆਪਣਾ ਸਾਰਾ ਜੀਵਨ ਸਾਹਿਤ ਨੂੰ ਸਮਰਪਣ ਕੀਤਾ ਹੈ। ਉਨ੍ਹਾਂ ਦਾ ਸਬੰਧ ਕਈਆਂ ਪੱਤਰਾਂ ਤੇ ਰਿਸਾਲਿਆਂ ਨਾਲ ਰਿਹਾ ਹੈ। ਉਹ ਰੋਜ਼ਾਨਾ 'ਭਾਰਤ ਮਿੱਤਰ' ਕਲਕੱਤਾ ਤੇ 'ਵਿਸ਼ਵਾ ਮਿੱਤਰ' ਜਿਹੇ ਹਿੰਦੀ ਅਖਬਾਰਾਂ ਦੇ ਪ੍ਰਤੀਨਿਧ ਰਹਿ ਚੁਕੇ ਹਨ। 'ਫੁਲਵਾੜੀ' 'ਹੰਸ' ਤੇ 'ਕਵੀ' ਜਿਹੇ ਪੰਜਾਬੀ ਰਿਸਾਲਿਆਂ ਲਈ ਲਿਖਦੇ ਰਹੇ ਹਨ। 'ਬਸੰਤ' ਗੁਰਮੁਖੀ ਤੇ 'ਪ੍ਰੇਮ' ਦੇਵ ਨਾਗਰੀ ਲਿੱਪੀ ਦੇ ਪੱਤਰਾਂ ਦੀ ਐਡੀਟਰੀ ਭੀ ਕੀਤੀ ਹੈ। ਖੰਨਾ ਜੀ ਨੂੰ 'ਆਲ ਇੰਡੀਆ ਰੇਡੀਓ' ਜਲੰਧਰ ਤੋਂ ਭੀ ਪ੍ਰੋਗਰਾਮ ਮਿਲਦਾ ਰਿਹਾ ਹੈ। ਪਰ ਕਿਸੇ ਨਵੇਂ ਅਫਸਰ ਦੇ ਆਉਣ ਤੇ ਇਨ੍ਹਾਂ ਪ੍ਰੋਗਰਾਮਾਂ ਦਾ ਭੋਗ ਪੈ ਗਿਆ। ਅਜ ਕੱਲ੍ਹ ਖੰਨਾ ਜੀ ਨੂੰ ਇਕ ਪੁਰਾਣੀ ਫਰਮ ਤੋਂ ਕੁਝ ਅਲਾਉਂਸ ਮਿਲ ਰਿਹਾ ਹੈ ਤੇ ਕਦੀ ਕਦਾਈਂ ਰਾਇਲਟੀ ਟਕਰ ਜਾਣ ਨਾਲ-ਦਾਲ-ਦਲੀਆ ਹੋ ਜਾਂਦਾ ਹੈ। ਉਨ੍ਹਾਂ ਦੇ ਦੋ ਲੜਕੇ ਤੇ ਦੋ ਲੜਕੀਆਂ ਹਨ। ਇਕ ਲੜਕਾ ਕਲਕੱਤੇ; ਦੂਜਾ ਮਦਰਾਸ ਬਿਉਪਾਰ ਕਰ ਰਿਹਾ ਹੈ। ਉਮਰ ਦੇ ਇਸ ਹਿੱਸੇ ਵਿਚ ਭੀ ਖੰਨਾ ਜੀ ਨੇ ਕਦੀ ਭੀ ਕਿਸੇ ਪੁਤਰ ਸਾਹਮਣੇ

ਤਲੀ ਨਹੀਂ ਅੱਡੀ। ਉਹ ਤੇ ਉਨ੍ਹਾਂ ਦੀ ਧਰਮ ਪਤਨੀ ਕਈਆਂ ਸਾਲਾਂ ਤੋਂ ਤਲਖੀਆਂ ਤੇ ਮੁਸ਼ਕਲਾਂ ਦਾ ਮੁਕਾਬਲਾ ਯੋਧਿਆਂ ਦੀ ਤਰ੍ਹਾਂ ਕਰ ਰਹੇ ਹਨ ਤੇ ਸਚੀਂ ਮੁਚੀਂ ਉਹ ਰੁਖੀ ਮਿਸੀ ਖਾ ਕੇ ਠੰਢੇ ਪਾਣੀ ਪੀਣ ਦੀ ਜਗ੍ਹਾ ਚਾਹ ਦਾ ਪਿਆਲਾ ਪੀ ਲੈਂਦੇ ਹਨ। ਪਰ ਉਨ੍ਹਾਂ ਕਦੇ ਭੀ ਪਰਾਈ ਚੋਪੜੀ ਵਲ ਦੇਖ ਕੇ ਜੀਅ ਨਹੀਂ ਤਰਸਾਇਆ।

ਭਾਰਤ ਵਰਸ਼ ਵਿਚ ਸਾਹਿਤ ਰਚਨਾ ਇਕ ਅਤਿ ਕਠਨ ਕੰਮ ਹੈ ਤੇ ਖਾਸ ਕਰ 'ਪੰਜਾਬੀ ਬੋਲੀ ਵਿਚ ਸਾਹਿਤ ਰਚਨਾ ਇਕ ਵੱਡੀ ਸੂਰਮਗਤੀ ਹੈ' ਪਰ ਖੰਨਾਂ ਜੀ ਨੂੰ ਇਹ ਸ਼ੌਕ ਤਾਂ ਆਪਣੀ ਪੂਜਨੀਕ ਮਾਤਾ ਜੀ ਪਾਸੋਂ ਲਗਾ ਸੀ, ਜੋ ਕਿ ਗੀਤਾ ਦੀ ਚੰਗੀ ਜਾਣਕਾਰ ਤੇ ਗੁਰੂ ਗ੍ਰੰਥ ਸਾਹਿਬ ਦੀ ਪੰਡਿਤਾ ਸੀ। ਉਨ੍ਹਾਂ ਦੇ ਪਿਤਾ ਸ੍ਰੀ ਰਾਜਾ ਰਾਮ ਜੀ ਤੇ ਮਾਤਾ ਹਰ ਕੌਰ ਇਹਨਾਂ ਨੂੰ ਬਚਪਣ ਵਿਚ ਹੀ ਵਿਛੋੜਾ ਦੇ ਗਏ ਸਨ। ਇਸੇ ਵਾਸਤੇ ਖੰਨਾ ਜੀ ਕੋਈ ਸਕੂਲ ਜਾਂ ਕਾਲਜ ਵਿਚ ਬਾਕਾਇਦਾ ਵਿਦਿਆ ਹਾਸਲ ਨਹੀਂ ਕਰ ਸਕੇ ਤੇ ਉਨ੍ਹਾਂ ਦੇ ਨਾਨਕਿਆਂ ਨੇ ਪਾਲਿਆ ਪੋਸਿਆ ਤੇ ਕਮਾਊ ਬਨਾਉਣ ਦਾ ਡਾਢਾ ਯਤਨ ਕੀਤਾ ਪਰ (ਖੰਨਾ ਜੀ ਅਨੁਸਾਰ) ਉਹ ਕਮਾਊ ਬਨਣ ਵਿਚ ਸਫਲ ਨਾ ਹੋ ਸਕੇ। ਕਿਉਂਕਿ ਸਾਹਿਤ ਨਾਲ ਉਨ੍ਹਾਂ ਨੂੰ ਬਚਪਣ ਤੋਂ ਹੀ ਇਸ਼ਕ ਸੀ। 'ਅਮਰ ਜੋਤੀ' ਵਿਚ ਉਹ ਆਪ ਲਿਖਦੇ ਹਨ—

ਗੁਰਾਂ ਦਿੱਤਾ ਖੰਨਾ ਨਾਂ ਪੂਰਾ;<br>
  ਅੰਮ੍ਰਿਤਸਰ ਦਾ ਵਾਸੀ।<br>
ਜਾਤ ਖਤਰੀ ਕੰਮ ਦਲਾਲੀ,<br>
  ਦਿਲ ਦਾ ਸਾਹਿਤ ਵਿਲਾਸੀ।<br>
ਪੜ੍ਹਨ ਲਿਖਣ ਦੀ ਚੇਟਕ ਪੱਟਿਆ,<br>
  ਰਖਿਆ ਸਦਾ ਨਿਖੱਟੂ।<br>
ਧਨੀਆਂ ਦਾ ਭੀ ਬਣ ਨਾ ਸਕਿਆ,<br>
  ਕਦੇ ਖੁਸ਼ਾਮਦੀ ਟੱਟੂ।

ਜਵਾਨੀ ਦੇ ਦਿਨਾਂ ਵਿਚ ਖੰਨਾ ਜੀ ਨੂੰ ਰਾਜਨੀਤਕ ਕੰਮਾਂ ਵਿਚ ਬੜੀ ਦਿਲਚਸਪੀ ਸੀ, ਉਨ੍ਹਾਂ ਕਈ ਦਫਾ ਦੇਸ਼-ਭਗਤੀ ਦੇ ਜੁਰਮ ਵਿਚ ਤਸੀਹੇ ਝੱਲੇ, ਮਾਰਾਂ ਖਾਧੀਆਂ, ਹੱਡ ਤੁੜਵਾਏ, ਪਰ ਜ਼ਾਲਮ ਹੁਕਮਰਾਨ ਦੀ ਈਨ ਨਹੀਂ ਮੰਨੀ।

ਉਨ੍ਹਾਂ ਦਿਨਾਂ ਵਿਚ ਕਿਉਂਕਿ ਉਹ ਆਪ ਗੁਲਾਮੀ ਵਿਰੁਧ ਸੰਗਰਾਮ ਵਿਚ ਹਿੱਸਾ ਪਾਂਦੇ ਰਹੇ ਉਨ੍ਹਾਂ ਨੂੰ ਲੋਕ ਭੀ ਪ੍ਰਭਾਵਤ ਕਰਦੇ ਜੋ ਸਾਮਰਾਜ ਦੀਆਂ ਕਬਰਾਂ ਪੁਟਣ ਲਈ ਜੂਝਦੇ। ਇਕ ਇਨਕਲਾਬੀ ਦੇਵੀ ਜਿਸ ਨੂੰ ਢਾਕੇ ਵਿਚ ਮ੍ਰਿਨਮਈ ਤੇ ਕਲਕੱਤੇ ਵਿਚ ਕੁਸਮ ਕੁਮਾਰੀ ਦੇ ਨਾਮ ਨਾਲ ਬੁਲਾਇਆ ਜਾਂਦਾ ਸੀ, ਨੇ ਖੰਨਾ ਜੀ ਨੂੰ ਬਹੁਤ ਪ੍ਰਭਾਵਤ ਕੀਤਾ ਉਹ ਇਕ ਬੋਧ ਨੌਜਵਾਨ ਲੜਕੀ ਸੀ। ਜਿਸ ਦੀ ਸੰਗਤ ਵਿਚ ਵੈਸ਼ਨਵ ਧਰਮ ਨੂੰ ਤਿਆਗ ਕੇ ਉਨ੍ਹਾਂ ਬੋਧ ਧਰਮ ਵਿਚ ਪ੍ਰਵੇਸ਼ ਕੀਤਾ।

ਖਾਣ ਪੀਣ ਵਿਚ ਖੰਨਾ ਜੀ ਦੀ ਕੋਈ ਬਹੁਤੀ ਦਿਲਚਸਪੀ ਨਹੀਂ ਬੜਾ ਸਾਦਾ ਜੀਵਨ ਬਸਰ ਕਰ ਰਹੇ ਹਨ ਉਹ ਚੰਗੀ ਚਾਹ ਵਧੀਆ ਕਾਫੀ ਦੇ ਬਹੁਤ ਸ਼ੁਕੀਨ ਹਨ। ਅੰਮ੍ਰਿਤ ਵੇਲੇ ਦੀ 'ਬੈੱਡ ਟੀ' ਤੋਂ ਛੁਟ ਉਹ ਦਿਹਾੜੀ ਵਿਚ ਦੋ ਵਾਰ ਚਾਹ ਪੀਂਦੇ ਹਨ। ਚਾਹ ਦੇ 'ਨਸ਼ੇ' ਤੋਂ ਇਲਾਵਾ ਉਨ੍ਹਾਂ ਨੂੰ ਰੇਡੀਓ ਸੁਨਣ ਦਾ ਭੀ 'ਅਮਲ' ਹੈ ਤੇ ਇਹ 'ਅਮਲ' ਉਨ੍ਹਾਂ ਦੀਆਂ ਹੱਡੀਆਂ ਵਿਚ ਰੱਚ ਚੁਕਾ ਹੈ ਉਹ ਰੋਜ਼ਾਨਾ ਰਾਤ ਨੂੰ ਪੜ੍ਹਨ ਜਾਂ ਲਿਖਣ ਦੇ ਨਾਲ ਨਾਲ ਰੇਡੀਓ ਭੀ ਸੁਣਦੇ ਰਹਿੰਦੇ ਹਨ। ਤੇ ਜਦੋਂ ਕਦੀ ਰੱਬ ਸਬਬੀ ਜਾਂ ਬਿਜਲੀ ਵਿਭਾਗ ਸਬਬੀ' ਰੇਡੀਓ ਪ੍ਰੋਗਰਾਮ ਦਾ ਭੋਗ ਪੈ ਜਾਏ ਤਾਂ ਉਨ੍ਹਾਂ ਨੂੰ ਉਬਾਸੀਆਂ ਆਉਣੀਆਂ ਸ਼ੁਰੂ ਹੋ ਜਾਂਦੀਆਂ ਹਨ ਜੋ ਖੰਨਾ ਜੀ ਦੀ ਹਾਲਤ ਅਜਿਹੇ ਅਵਸਰ ਤੇ ਹੁੰਦੀ ਹੈ, ਉਹ ਵਾਹਿਗੁਰੂ ਆਪ ਹੀ ਜਾਣਦਾ ਹੈ ਉਹ ਖੁਦ ਨਹੀਂ ਜਾਣ ਸਕਦੇ। ਉਨ੍ਹਾਂ ਦੇ ਪੜ੍ਹਨ ਲਿਖਣ ਦਾ ਮੂਡ 'ਕਤਲ' ਹੋ ਜਾਂਦਾ ਹੈ ਤੇ ਉਹ ਬਿਸਤਰੇ ਤੇ ਪੈ ਕੇ ਸੌਣ ਦਾ ਯਤਨ ਕਰਨ ਲਗ ਜਾਂਦੇ ਹਨ। ਨਹੀਂ ਤਾਂ ਉਹ ਕਦੀ ਭੀ ਬਿਸਤਰੇ ਦੇ ਪਾਸ ਨਹੀਂ ਫੜਕਦੇ ਜਿੰਨਾ ਚਿਰ ਕਿ ਰੇਡੀਓ ਅਨਾਉਂਸਰ ਤੋਂ ਸਵੇਰੇ ਫੇਰ 'ਉਪਸਥਿਤ' ਹੋਣ ਦਾ ਇਕਰਾਰ ਨਹੀਂ ਲੈ ਲੈਂਦੇ। ਚਾਹ ਤੇ ਰੇਡੀਓ ਦੇ ਨਸ਼ੇ ਤੋਂ ਇਲਾਵਾ ਉਨ੍ਹਾਂ ਨੂੰ ਹੋਰ ਕੋਈ ਭੀ ਨਸ਼ਾ ਨਹੀਂ, ਉਨ੍ਹਾਂ ਸ਼ਰਾਬ ਤਾਂ ਸਾਰੀ ਉਮਰ ਨਹੀਂ ਚੱਖੀ, ਹਾਂ, ਗਾਂਧੀ ਭਗਤ ਹੋਣ ਦੇ ਬਾਵਜੂਦ ਮਾਸ ਖਾਂਦੇ ਰਹੇ ਹਨ ਇਹ 'ਕੁਰਹਿਤ' ਉਹ ਆਪ ਮੰਨਦੇ ਹਨ। ਇਕ ਅਹਿੰਸਾ-ਵਾਦੀ ਦੂਜੇ ਕਵੀ ਤੇ ਤੀਜੇ ਬੋਧ ਹੋਣ ਕਾਰਨ ਉਹ ਸਚਾਈ ਨੂੰ ਹਥੋਂ ਨਹੀਂ ਛਡਦੇ, ਇਸੇ ਕਾਰਨ ਹੀ ਉਹ ਕਾਂਗਰਸੀ ਹੁੰਦੇ ਹੋਏ ਭੀ ਉਸ ਲੋਕ-ਵਿਰੋਧੀ ਪਾਲਸੀਆਂ ਦੀ ਵਿਰੋਧਤਾ ਕਰਦੇ ਹਨ।

ਅਵੱਸਥਾ ਦੇ ਨਾਲ ਬੁਢਾਪਾ ਆ ਹੀ ਜਾਇਆ ਕਰਦਾ ਹੈ। ਪਰ ਕੀ ਮਜਾਲ ਖੰਨਾ ਜੀ ਦੇ ਬੋਲ ਵਿਚ ਜਾਂ ਦਿਲ ਦੀ ਕਿਸੇ ਨੁਕਰ ਵਿਚ ਇਸ ਬੁਜ਼ਦਿਲ

ਤੇ ਢਿਲੜ ਬੁਢਾਪੇ ਨੂੰ ਪ੍ਰਵੇਸ਼ ਕਰਨ ਦੀ ਆਗਿਆ ਦਿਤੀ ਹੋਵੇ। ਇਹੋ ਕਾਰਨ ਹੈ ਕਿ ਉਹ 66 ਸਾਲ ਦੀ ਬਿਰਧ-ਅਵਸਥਾ ਵਿਚ ਭੀ ਸਿਨੇਮਾ ਵੇਖਣ ਦੇ ਉਨੇਂ ਹੀ ਆਸ਼ਕ ਹਨ ਜਿਨ੍ਹਾਂ ਕਿ 18-20 ਸਾਲ ਦਾ ਇਕ ਨੌਜਵਾਨ। ਉਨ੍ਹਾਂ ਨੂੰ ਐਤਵਾਰ ਕਿਸੇ ਨਾ ਕਿਸੇ ਸਿਨੇਮਾ-ਹਾਊਸ ਵਿਚ ਜ਼ਰੂਰ ਦੇਖ ਸਕਦੇ ਹੋ। ਕੋਈ ਬਦ-ਕਿਸਮਤ ਤੇ ਚੰਦਰਾ ਐਤਵਾਰ ਹੀ ਹੋਵੇਗਾ ਜਦੋਂ ਕਿ ਉਹ ਸਿਨੇਮੇਂ ਦਾ ਪ੍ਰੋਗਰਾਮ ਨਾ ਬਣਾ ਸਕਣ, ਨਹੀਂ ਤਾਂ ਹਰ ਐਤਵਾਰ ਪਿਕਚਰ ਦੇਖਣੀ 'ਅਵਸ਼ਕ' ਹੈ। ਇਕ ਦਿਨ ਮੈਂ ਤੇ ਮੇਰਾ ਇਕ ਦੋਸਤ ਕੋਈ ਨਵੀਂ ਫਿਲਮ ਦੇਖਣ ਗਏ, ਸਾਂ ਸਾਨੂੰ ਖੰਨਾ ਜੀ ਦੇ ਦਰਸ਼ਨ ਭੀ ਹੋ ਗਏ। ਅਸਾਂ ਦੋਹਾਂ ਦੋਸਤਾਂ ਨੇ 'ਸਿਰ-ਧੜ' ਦੀ ਬਾਜੀ ਲਾ ਕੇ 2-25 ਦੀਆਂ ਟਿਕਟਾਂ ਖਰੀਦਣ ਦੀ ਅਤਿਅੰਤ ਕੋਸ਼ਿਸ਼ ਕੀਤੀ ਪਰ ਬਿਲਕੁਲ ਨਾਕਾਮ ਰਹੇ। 'ਭਾਗਾਂ-ਭਰਿਆ' ਪਹਿਲਾ ਪਹਿਲਾ ਐਤਵਾਰ ਹੋਣ ਕਾਰਨ 'ਸੰਗਤਾਂ' ਹੁਮ ਹੁਮਾ ਕੇ ਪੁਜੀਆਂ ਸਨ। ਅਧੇ ਕੁ ਘੰਟੇ ਬਾਦ ਅਸੀਂ ਦਾਲ ਨਾ ਗਲਦੀ ਦੇਖ ਕੇ 'ਬੜੀ ਸ਼ਾਨ ਨਾਲ' ਵਾਪਸ ਆ ਗਏ—ਪਰ ਖੰਨਾ ਜੀ ਅਜੇ ਭੀ ਟਿਕਟ ਲੈਣ ਲਈ 'ਬਿਹਬਲ' ਹੋਏ ਨਜ਼ਰੀ ਆਂਦੇ ਸਨ। ਇੰਝ ਜਾਪਦਾ ਸੀ ਜਿਵੇਂ ਉਹ ਘਰੋਂ ਪ੍ਰਣ ਕਰਕੇ ਹੀ ਤੁਰੇ ਸਨ ਕਿ ਪਿਕਚਰ ਦੇਖ ਕੇ ਘਰ ਪਰਤਣੈ, ਮੈਨੂੰ ਉਨ੍ਹਾਂ ਦੀ ਅਜਿਹੀ ਜ਼ਿੰਦਾ-ਦਿਲੀ ਦੇਖ ਕੇ ਉਰਦੂ ਦਾ ਸ਼ਿਅਰ, 'ਬੁੜਾਪੇ ਮੇਂ ਜਵਾਨੀ ਸੇ ਜ਼ਿਆਦਾ ਜੋਸ਼ ਹੋਤਾ ਹੈ' ਯਾਦ ਆ ਗਿਆ।

ਖੰਨਾ ਜੀ ਆਪਣੀ ਪੁਸਤਕ 'ਅਮਰ ਜੋਤੀ' ਵਿਚ ਇੰਝ ਲਿਖਦੇ ਹਨ:—

ਉਮਰ ਬੁਢਾਪਾ ਨਿਸਚੇ ਆਇਆ,
ਦਿਲ ਨਹੀਂ ਬੁਢਾ ਹੋਇਆ।
ਦਿਲ ਜਵਾਨ ਹੈ। ਰਹੂ ਇਵੇਂ ਹੀ,
ਕਦੀ ਨਾ ਢੂਸੀ ਟੋਇਆ।

# ਚਾਚਾ ਮੁਲਖ ਰਾਜ

ਅੰਮ੍ਰਿਤਸਰ ਦਾ ਕਿਹੜਾ ਸੁਤੰਤਰਤਾ ਦਾ ਸੰਗਰਾਮੀਆ ਹੈ ਜੋ ਚਾਚੇ ਮੁਲਖ ਰਾਜ ਦੇ ਨਾਂ ਤੋਂ ਵਾਕਫ ਨਹੀਂ, ਚਾਚਾ 1919 ਦੇ ਇਤਹਾਸਿਕ ਸਾਲ ਤੋਂ ਹੀ ਆਜ਼ਾਦੀ ਦੀ ਲਹਿਰ ਨਾਲ ਚਲਿਆ ਆ ਰਿਹਾ ਹੈ—ਤੇ ਅਜ 1962 ਵਿਚ ਭੀ ਉਹ ਆਪਣੇ ਆਪ ਨੂੰ ਲੋਕ—ਹਿਤਾਂ ਦਾ ਸਰਬਰਾਹ ਜ਼ਾਹਿਰ ਕਰਦਾ ਹੈ—ਚਾਚੇ ਹੁਰਾਂ ਕਈ ਵਾਰੀ ਅਟਕ-ਮੁਲਤਾਨ-ਫੀਰੋਜ਼ਪੁਰ-ਅੰਮ੍ਰਿਤਸਰ ਆਦਿ ਜੇਹਲਾਂ ਤੇ ਲਾਹੌਰ ਕਿਲ੍ਹੇ ਵਿਚ ਅਸਹਿ ਤਸੀਹੇ ਝਲੇ ਜਿਨ੍ਹਾਂ ਵਕਤਾਂ ਵਿਚ ਜੇਹਲ ਦੀ ਰੋਟੀ ਇੰਨੀ ਸਖਤ ਪਥਰ ਹੁੰਦੀ ਸੀ ਕਿ ਕਾਂ ਭੀ ਖਾਣ ਲਗਿਆਂ ਉਸ ਨੂੰ ਪਾਣੀ ਵਿਚ ਭਿਉਂ ਕੇ ਖਾਂਦਾ ਸੀ ਤਾਂ ਕਿ ਕੁਝ ਨਰਮ ਹੋ ਜਾਵੇ–ਉਹ ਸਿਰੜੀ ਯੋਧਿਆਂ ਦੀ ਤਰ੍ਹਾਂ ਬਦੇਸ਼ੀ ਹਾਕਮਾਂ ਦੇ ਖਿਲਾਫ ਡਟਿਆ ਰਿਹਾ–ਤੇ 1947 ਤਕ ਉਹ ਕੁਰਬਾਨੀਆਂ ਦੇ ਚਕਰ ਵਿਚ ਹੀ ਰਿਹਾ ਕਈ ਵਾਰ ਉਹ ਧਰਤ ਥਲੇ (Underground) ਭੀ ਜਾਂਦਾ ਰਿਹਾ, ਉਨ੍ਹਾਂ ਸਮਿਆਂ ਵਿਚ ਸੀ. ਆਈ. ਡੀ. ਚਾਚੇ ਦੀ ਖੁਸ਼ਬੂ ਲੈਣ ਲਈ ਕਦੀ ਕਿਧਰੇ ਟਕਰਾਂ ਮਾਰਦੀ ਕਦੀ ਕਿਤੇ ਢੂੰਡਦੀ– ਪਰ ਚਾਚਾ ਆਪਣੀ ਪਾਰਟੀ (ਕਿਰਤੀ ਕਿਸਾਨ—ਕਮਿਊਨਿਸਟ) ਦੇ ਅਖਬਾਰਾਂ (ਲਾਲ ਝੰਡਾ—ਲਾਲ ਢੰਡੋਰਾ–ਕਿਰਤੀ) ਜਿਨ੍ਹਾਂ ਤੇ ਪਾਬੰਦੀ ਲਗੀ ਹੁੰਦੀ ਸੀ— ਪਾਰਟੀ–ਮੈਂਬਰਾਂ ਹਮਦਰਦਾਂ ਤੇ ਦੋਸਤਾਂ ਤਕ ਪਹੁੰਚਾਂਦਾ—ਤੇ ਪਾਰਟੀ ਲੀਡਰਾਂ ਦੇ ਆਪਣੇ ਗੁਪਤ ਚਿਠੀ–ਪਤਰ ਪਹੁੰਚਾ ਕੇ—ਲੋਕ ਲਹਿਰ ਨੂੰ ਸੁਰਜੀਤ ਰਖਦਾ ਰਿਹਾ—ਲੋਕਾਂ ਕੋਲੋਂ ਚੰਦੇ ਲੈ ਕੇ ਪਾਰਟੀ ਨੂੰ ਦੇਣਾ—ਜੇਹਲੀ–ਸੜਦੇ ਵਰਕਰਾਂ ਦੇ ਟਬਰਾਂ ਦੀ ਸਹਾਇਤਾ ਕਰਨਾ ਚਾਚੇ ਦੇ ਮੁਖ ਕੰਮਾਂ ਵਿਚ ਇਕ ਕੰਮ ਸੀ,

ਉਨ੍ਹਾਂ ਕਠਨ ਤੇ ਭਿਆਨਕ ਸਮਿਆਂ ਵਿਚ ਅਣਥਕ ਕੋਸ਼ਿਸ਼ਾਂ ਨਾਲ ਅਨੇਕਾਂ ਖਤਰਿਆਂ ਵਿਚ ਪੈ ਕੇ ਭੀ ਉਹ ਆਪਣੇ ਕਾਜ਼ ਲਈ ਨਿਗਰ ਕੰਮ ਕਰਦਾ ਰਿਹਾ—ਇਸੇ ਘਾਲਣਾ ਸਦਕਾ ਹੀ ਅਜ ਹਰ ਇਕ ਜਾਣੂ ਉਸ ਦਾ ਸਤਿਕਾਰ ਤੇ ਆਦਰ ਕਰਦਾ ਹੈ—

ਇਕ ਵਾਰ ਚਾਚੇ ਪਾਸੋਂ 'ਲਾਲ ਢੰਡੋਰਾ' ਅਖਬਾਰ ਦੀਆਂ ਕੁਝ ਕਾਪੀਆਂ ਫੜੀਆਂ ਗਈਆਂ ਜਦੋਂ ਉਸ ਨੂੰ ਅਦਾਲਤ ਵਿਚ ਪੇਸ਼ ਕੀਤਾ ਗਿਆ—ਹਾਕਮ ਨੇ ਪੁਛਿਆ ਕਿ ਇਹ ਅਖਬਾਰ ਤੇਰੇ ਪਾਸ ਕਿਥੋਂ ਆਏ—ਚਾਚੇ ਹੁਰਾਂ ਗਰੀਬੜਾ ਜਿਹਾ ਮੂੰਹ ਬਣਾ ਕੇ ਜਵਾਬ ਦਿਤਾ, "ਹਜ਼ੂਰ ਮਾਈ-ਬਾਪ ਮੈਂ ਹਾਲ—ਦਰਵਾਜ਼ੇ ਲਾਗੇ—ਸ਼ਕਰਕੰਦੀ ਵੇਚਦਾ ਹਾਂ—ਮੈਨੂੰ ਕੋਈ ਰਦੀ ਵਿਚ ਦੇ ਗਿਆ ਹੈ—ਮੈਂ ਬਿਲਕੁਲ ਅਨਪੜ੍ਹ ਹਾਂ"—ਹਾਕਮ ਚਾਚੇ ਦਾ ਖਚਰ ਪੁਨਾ ਤਾੜ ਗਿਆ ਤੇ ਉਸ ਨੇ ਚਾਚੇ ਨੂੰ ਢਾਈ ਸਾਲ ਕੈਦ ਸੁਣਾ ਦਿਤੀ—

ਚਾਚਾ ਪੁਰਾਤਨ ਪੰਜਾਬੀਆਂ ਵਾਂਗ ਬਹੁਤ ਹਠੀ ਹੈ—ਬਥੇਰੇ ਹਮਦਰਦਾਂ-ਮਿੱਤਰਾਂ ਨੇ ਸਮਝਾਇਆ ਹੈ ਕਿ ਤੂੰ ਰਾਜਸੀ ਪੀੜਤ ਹੈਂ—ਅਰਜ਼ੀ ਦੇ ਦੇ—ਤੇਰੀ ਪੈਨਸ਼ਨ ਲਗ ਜਾਵੇਗੀ, ਉਸ ਨੂੰ ਉਸ ਦੀ ਬਜ਼ੁਰਗੀ ਗਰੀਬੀ ਤੇ ਲਾਚਾਰੀ ਦਾ ਵਾਸਤਾ ਭੀ ਪਾਇਆ, "ਚਾਚਾ ਚਿਟੇ ਚਿਟੇ ਆਨੇ ਕਢ ਕੇ ਖਾਣ ਨੂੰ ਪੈ ਜਾਂਦਾ ਹੈ ਕਹਿੰਦਾ ਹੈ", ਮੈਂ ਆਪਣੀਆਂ ਕੁਰਬਾਨੀਆਂ ਵੇਚ ਦੇਵਾਂ ? ਇਸ ਗਲ ਨਾਲ ਉਹ ਹਰ ਇਕ ਦਾ ਮੂੰਹ ਬੰਦ ਕਰ ਦਿੰਦਾ ਹੈ—ਉਹ ਆਪਣੀਆਂ ਕੁਰਬਾਨੀਆਂ ਦਾ ਮੁਲ ਵਟਨਾ ਤੇ ਕਿਤੇ ਰਿਹਾ ਜ਼ਿਕਰ ਤਕ ਨਹੀਂ ਕਰਦਾ—ਇਸ ਤਰ੍ਹਾਂ ਜਾਪਦਾ ਹੈ ਜਿਵੇਂ ਉਸ ਨੇ ਆਪਣੇ ਜੀਵਨ ਦਾ ਕੁਰਬਾਨੀ-ਕਾਂਡ ਛਾਪ ਕੇ ਇਕ ਪਾਸੇ ਰਖ ਦਿਤਾ ਹੋਵੇ—

ਚਾਚੇ ਨੇ ਜ਼ਿੰਦਗੀ ਦਾ ਰੰਗੀਨ ਹਿਸਾ ਕਾਂਗਰਸ ਤੇ ਕਮਿਊਨਿਸਟ ਪਾਰਟੀ ਦੇ ਨਾਲ ਮਿਲਕੇ ਰਾਜਸੀ ਸੰਖਿਆਂ ਲਈ ਅਰਪਨ ਕਰ ਦਿਤਾ ਹੈ—ਪਰ ਅਜ ਉਸ ਨੂੰ ਨਾ ਕਾਂਗਰਸੀ ਹੁਕਮਰਾਨ ਪਸੰਦ ਹਨ—ਨਾ ਵਿਰੋਧੀ ਕਮਿਊਨਿਸਟ—ਪਹਿਲੇ ਜਨਤਾ ਦਾ ਖੂਨ ਚੂਸ ਰਹੇ ਹਨ ਤੇ ਦੂਜੇ ਜਨਤਾ ਨੂੰ ਧੋਖਾ ਦਈ ਜਾ ਰਹੇ ਹਨ ਕਿਉਂਕਿ ਉਹ ਇਨਕਲਾਬ ਵਾਲੇ ਪਾਸੇ ਮੂੰਹ ਨਹੀਂ ਕਰਦੇ ਸੁਧਾਰਵਾਦੀ ਹੁੰਦੇ ਜਾ ਰਹੇ ਹਨ ਪਰ ਪੰਜਾਬੀ ਸੂਬੇ ਦੇ ਮਾਮਲੇ ਵਿਚ ਅਕਾਲੀਆਂ ਦਾ ਬਹੁਤ ਵਡਾ ਸਮਰਥਕ ਹੈ — ਉਹ ਉਨ੍ਹਾਂ ਦੀਆਂ ਕੁਰਬਾਨੀਆਂ ਤੋਂ ਹਰ

ਵਕਤ ਸਦਕੇ ਜਾਂਦਾ ਹੈ ਤੇ ਸੋਹਲੇ ਗਾਂਦਾ ਹੈ ਉਹ ਕਮਊਨਿਸਟ ਨੇਤਾ ਤੇਜਾ ਸਿੰਘ ਸੁਤੰਤਰ ਦਾ ਉਪਾਸ਼ਕ ਹੈ ਤੇ ਉਸੇ ਨੂੰ ਹਿੰਦੁਸਤਾਨ ਵਿਚ ਸਚਾ ਤੇ ਸੁਚਾ ਲੀਡਰ ਸਮਝਦਾ ਹੈ —

ਪਿਛਲੀ ਚੋਣ ਵਿਚ ਇਕ ਵਡਾ ਸਾਮਵਾਦੀ ਲੀਡਰ ਆਪਣੀ ਹਮਾਇਤ ਲਈ ਮਿਲਿਆ ਸੀ—ਉਸ ਨੇ ਚਾਚੇ ਨੂੰ ਬੇਨਤੀ ਕੀਤੀ ਤੇ ਕਿਹਾ, ਚਾਚਾ ਸਾਡੀ ਮਦਦ ਕਰ, "ਚਾਚੇ ਹੁਰਾਂ ਇਕ ਦਮ ਮੂੰਹ ਦੂਜੇ ਪਾਸੇ ਕਰ ਲਿਆ ਤੇ ਜਵਾਬ ਦਿਤਾ ਮੈਂ ਕਿਉਂ ਤੇਰੀ ਮਦਦ ਕਰਾਂ, ਬਹਿ ਜਾ ਆਰਾਮ ਨਾਲ — ਤੂੰ ਕਿਹੜਾ ਕਾਮਯਾਬ ਹੋਣੈ" ਚਾਚੇ ਹੁਰਾਂ ਦਾ ਕੋਰਾ ਜਵਾਬ ਸੁਣ ਕੇ ਉਹ ਨੇਤਾ ਹੁਰੀਂ ਤਾਂ ਚਲੇ ਗਏ — ਪਰ ਚਾਚਾ ਬਾਅਦ ਵਿਚ ਉਸ ਦੀ ਮਦਦ ਲਈ ਦਿਨ ਰਾਤ ਲਗਾ ਰਿਹਾ —

ਚਾਚਾ ਮੁਲਖ ਰਾਜ ਹਿੰਦ ਕਮਊਨਿਸਟ ਪਾਰਟੀ ਦੇ 50% ਮੈਂਬਰਾਂ ਨੂੰ **C.I.D.** ਦੇ ਆਦਮੀ ਸਮਝਦਾ ਹੈ — ਇਹ ਫੀ ਸਦੀ ਦਾ ਹਿਸਾਬ ਕਿਵੇਂ ਕਢਿਆ ਚਾਚਾ ਬਿਹਤਰ ਜਾਣਦਾ ਹੈ। ਉਹ ਅਜੋ ਘੋਸ਼ ਵਰਗੇ ਨੇਤਾ ਨੂੰ ਇਸ ਵਾਸਤੇ "ਗੌਰਮਿੰਟ ਦਾ ਬੰਦਾ" ਕਹਿੰਦਾ ਹੈ ਕਿਉਂਕਿ ਉਸ ਦੀ ਮੌਤ ਤੇ ਪ੍ਰਧਾਨ ਤੇ ਪ੍ਰਧਾਨ ਮੰਤਰੀ ਨੇ ਉਸ ਦੀ ਕੁਰਬਾਨੀ ਸਿਆਣਪ ਤੇ ਦੇਸ਼-ਭਗਤੀ ਦੀ ਪ੍ਰਸੰਸਾ ਕੀਤੀ ਸੀ।

ਪਿਛੇ ਜਿਹੇ ਇਕ ਕਾਮਰੇਡ ਆਪਣੇ ਦੂਜੇ ਸਾਥੀਆਂ ਨੂੰ ਇਕ ਜਲਸੇ ਦੀ ਇਤਲਾਹ ਦੇ ਰਿਹਾ ਸੀ ਜਿਥੇ ਇਕ ਕੇਂਦਰੀ—ਨੇਤਾ ਨੇ ਭਾਸ਼ਨ ਦੇਣ ਲਈ ਪਧਾਰਨਾ ਸੀ। ਚਾਚਾ ਭੀ ਕੋਲ ਖੜਾ ਸੀ—ਮੈਂ ਚਾਚੇ ਨੂੰ ਪੁਛਿਆ, ਚਾਚਾ ਤੂੰ ਭੀ ਜਲਸਾ ਸੁਨਣ ਜਾਣੈ। ਚਾਚੇ ਦੇ ਇਕ ਦਮ ਬੁਲ੍ਹ ਫਰਕਣ ਲਗ ਪਏ ਬੜੇ ਰੋਹ ਵਿਚ ਕਹਿਣ ਲਗਾ, "ਉਹ ਕਿਹੜਾ ਪ੍ਰੋਲਤਾਰੀ ਹੈ ਜਿਨੂੰ ਸੁਨਣ ਮੈਂ ਜਾਵਾਂ, ਮੈਂ ਨਹੀਂ ਜਾਂਦਾ ਜੂਠਾਂ ਨੂੰ ਸੁਨਣ—ਮਾਈਂ ਇਹ ਸਾਰੇ ਇਨਕਲਾਬ ਤੋਂ ਨਸ ਗਏ ਨੇ" ਕੋਲ ਖੜੇ ਸਾਰੇ ਕਾਮਰੇਡ ਚੁਪ ਹੋ ਗਏ। ਕੁਝ ਦਿਨ ਬਾਦ ਜਲਸਾ ਹੋਇਆ ਚਾਚਾ ਸਭ ਤੋਂ ਅਗੇ ਸਟੇਜ ਦੇ ਪਾਸ ਬੈਠਾ ਕਾਰਵਾਈ ਸੁਣ ਰਿਹਾ ਸੀ।

ਚਾਚਾ ਕਾਮਰੇਡਾਂ ਦੇ ਹੱਥ ਧੋ ਕੇ ਮਗਰ ਪਿਆ ਹੀ ਹੈ ਜੇ ਕਾਂਗਰਸੀ ਮਿਲਨ ਤਾਂ ਉਨ੍ਹਾਂ ਨੂੰ ਰਗੜਾ ਦੇ ਛਡਦਾ ਹੈ। ਇਕ ਦਿਨ ਉਹ ਆਪਣੇ ਇਕ ਪੁਰਾਣੇ ਕਾਮਰੇਡ ਤੇ ਮੌਜੂਦਾ ਕਾਂਗਰਸੀ ਦੋਸਤ ਪਾਸ ਬੈਠਾ ਚਾਹ ਪੀ ਰਿਹਾ ਸੀ ਉਹ



ਮੁਖ ਮੰਤਰੀ ਦੀਆਂ ਸਿਫਤਾਂ ਦੇ ਪੁਲ ਬੰਨਣ—ਚਾਚੇ ਦਾ ਦਿਮਾਗ ਸੁਣ ੨ ਭਾਰਾ ਹੋ ਗਿਅ—ਉਹ ਵਿਚੋਂ ਹੀ ਬੋਲ ਉਠਿਆ, "ਭਰਿਆ ਪੀਤਾ ਕਹਿਣ ਲਗਾ ਜਾਊ ਉਏ ਵਡਾ ਮੁਖ ਮੰਤਰੀ ਲਈ ਫਿਰਦੇ ਨੇ—ਜਿਤਿਆਂ ਤਾਂ 34 ਵੋਟਾਂ ਤੇ ਹੈ ਨਾ—ਉਹ ਭੀ ਹੇਰਾ-ਫੇਰੀ ਨਾਲ" ਚਾਚੇ ਨੂੰ ਪਰਵਾਹ ਨਹੀਂ ਉਸ ਦੇ ਸਾਮ੍ਹਣੇ ਕੌਣ ਬੈਠਾ ਹੈ—ਉਹ ਦਿਲ ਦੀ ਗਲ ਕਹਿ ਦਵੇਗਾ—ਇਸੇ ਤਰ੍ਹਾਂ ਉਹ ਬਸ ਵਿਚ ਮਿਲੇ ਇਕ ਪੁਰਾਣੇ ਦੋਸਤ ਨੂੰ ਜੋ ਅਜ ਕਲ ਰਾਜ-ਭਾਗ ਵਿਚ ਤਕੜਾ ਹਿਸੇਦਾਰ ਹੈ ਨੂੰ ਟੁਟ ਕੇ ਪੈ ਗਿਆ—ਉਸ ਨੂੰ ਇੰਨੇ ਸਲੋਕ ਸੁਣਾਏ ਕਿ ਵਿਚਾਰੇ ਨੂੰ ਮੰਜਲ ਤੋਂ ਕਈ ਸਟੇਸ਼ਨ ਪਹਿਲਾਂ ਹੀ ਬਸ ਛਡਣੀ ਪੈ ਗਈ—ਚਾਚਾ ਇਹ ਵਾਕਿਆ ਬੜੇ ਫਖਰ ਨਾਲ ਸੁਣਾਂਦਾ ਹੈ।

ਚਾਚਾ ਮੁਲਖ ਰਾਜ ਅਜ ਭਾਵੇਂ ਇਕ ਚਲਿਆ ਹੋਇਆ ਕਾਰਤੂਸ ਕਿਹਾ ਜਾ ਸਕਦਾ ਹੈ–ਪਰ ਉਸ ਦੀ ਰਾਜਸੀ ਲੀਡਰਾਂ ਨਾਲ ਵਾਕਫੀਅਤ ਦਾ ਘੇਰਾ ਬੜਾ ਵਿਸ਼ਾਲ ਹੈ, ਉਹ ਗਦਰੀ-ਬਾਬਿਆਂ ਦੇ ਬਹੁਤ ਨੇੜੇ ਰਿਹਾ ਹੈ–ਕਮਿਊਨਿਸਟ ਪਾਰਟੀ ਦੇ ਕਈ ਕੇਂਦਰੀ-ਨੇਤਾ ਭੀ ਉਸ ਨੂੰ ਜਾਣਦੇ ਹਨ—ਪੰਜਾਬ ਦੇ ਕਮਿਊਨਿਸਟ ਲੀਡਰਾਂ ਨੂੰ ਤਾਂ ਉਹ ਆਪਣਾ ਸ਼ਰੀਕ ਹੀ ਸਮਝਦਾ ਹੈ–ਰਾਜ ਦੇ ਮੁਖ-ਮੰਤਰੀ ਭੀ ਸਤਿਆ ਗ੍ਰਹਿ ਦੀ ਲਹਿਰ ਵਿਚ ਉਸ ਦੇ ਸਾਥੀ ਰਹੇ ਹਨ, ਅੰਤਰ-ਰਾਸ਼ਟਰੀ-ਨਾਮਵਰ ਡਾ: ਸੈਫੂਦੀਨ ਕਿਚਲੂ ਚਾਚੇ ਨਾਲ ਰਲ ਰਾਜਸੀ ਕੰਮਾਂ ਵਿਚ ਭਾਗ ਲੈਂਦੇ ਰਹੇ ਹਨ—ਕੁਝ ਸਾਲ ਹੋਏ ਜਦੋਂ ਉਹ ਅੰਮ੍ਰਿਤਸਰ ਆਏ ਸਨ—ਉਨ੍ਹਾਂ ਦੂਰੋਂ ਹੀ ਚਾਚੇ ਨੂੰ ਦੇਖ ਕੇ ਆਵਾਜ਼ ਦਿਤੀ, "ਚਾਚਾ, ਬਈ ਅਬ ਤੋ ਬੂੜੇ ਹੋ ਗਏ ਹੋ" ਚਾਚੇ ਹੁਰਾਂ ਕਰਾਗੀ ਆਵਾਜ਼ ਵਿਚ (ਭਾਵੇਂ ਚਾਚੇ ਦੇ ਮੂੰਹ ਵਿਚ ਦੰਦ ਕੋਈ ਨਹੀਂ) ਉਤਰ ਦਿਤਾ, "ਬੁਡਾ ਤੂੰ ਹੋ ਗਿਐਂ—ਮੈਂ ਨਹੀਂ ਹੋਇਆ"–

ਚਾਚਾ 60-62 ਸਾਲ ਕੰਵਾਰਾ ਨੌਜਵਾਨ ਹੈ–ਭਾਵੇਂ ਉਸ ਦੇ ਸਿਰ ਤੇ ਦੁਧ-ਚਿਟੇ ਧੌਲੇ ਆ ਗਏ ਹਨ–ਚਿਹਰੇ ਤੇ ਝੁਰੜੀਆਂ ਦਿਖਾਈ ਦਿੰਦੀਆਂ ਹਨ, ਪਰ ਉਸ ਦੇ ਸਰੀਰ ਵਿਚ ਅਜੇ ਭੀ ਨਰੋਆ ਖ਼ੂਨ ਜਾਪਦਾ ਹੈ—ਉਸ ਦੀਆਂ ਗੂੜ੍ਹੀਆਂ ਬਿਲੀਆਂ ਅੱਖਾਂ ਵਿਚ ਜੇ ਕਹਿਰ ਨਹੀਂ ਤਾਂ ਘਟੋ ਘਟ ਜ਼ਹਿਰ ਤਾਂ ਜਰੂਰ ਹੈ–ਉਸ ਦਾ ਰੰਗ ਤਵੇ ਦਾ ਪੁਠਾ ਪਾਸਾ ਕਹਿਣਾ ਤਾਂ ਸਰਾ-ਸਰ ਜ਼ਿਆਦਤੀ ਹੋਵੇਗੀ–ਹਾਂ ਵਧੇਰੇ ਸੇਕ-ਲਗੀ ਡਬਲ ਰੋਟੀ ਵਰਗਾ ਜ਼ਰੂਰ ਹੈ–ਚਾਚਾ ਹਫਤੇ ਵਿਚ ਇਸ ਤਰ੍ਹਾਂ

ਇਕੋ ਦਿਨ ਦਾੜ੍ਹੀ ਦੀ ਸੇਵਾ ਕਰਾਂਦਾ ਹੈ—ਦਾੜ੍ਹੀ ਸਾਫ ਕਰਨ ਤੇ ਉਸ ਦਾ ਮੂੰਹ ਸੁੰਦਰ ਨਿਕਲ ਆਂਦਾ ਹੈ ਜਿਵੇਂ ਛਿਲੜ ਲਾਹੁਣ ਤੋਂ ਬਾਅਦ ਕੇਲੇ ਦੀ ਗਿਰੀ-ਉਹ ਆਮ ਕਰਕੇ ਬਾਣੀਆਂ-ਮਾਰਕਾ ਟੋਪੀ ਹੀ ਪਹਿਣਦਾ ਹੈ-ਹਾਂ ਕਦੀ ਕਦਾਈਂ ਰਾਧਾ—ਕ੍ਰਿਸ਼ਨੀ ਪਗ ਭੀ ਸਜਾ ਲੈਂਦਾ ਹੈ—ਗਲ ਵਿਚ ਬੁਸ਼ਰਟ-ਮੋਢੇ ਤੇ ਪਰਨਾ ਤੇੜ ਅਰੇਗਦਾਰ ਗੋਡੇ—ਨਿਕਲਿਆ ਪਜਾਮਾ—ਦੇਖ ਕੇ ਇਕ ਅਜੀਬ ਜਿਹਾ ਪੂਰਬ-ਪੱਛਮ ਦਾ ਸੰਗਮ ਜਿਹਾ ਜਾਪਣ ਲਗਦਾ ਹੈ—ਆਮ ਕਰਕੇ ਪੈਰੀ ਜੁਤੀ 'ਮੋਟੀ ਸਾਰੀ' ਜਿਹੜੀ ਬਾਬਾ ਲਵੇ—ਪੋਤਾ ਹੰਡਾਵੇ, ਪਹਿਣਦਾ ਹੈ—ਚਾਚਾ ਜਦੋਂ ਸੁਭਾਵਕ ਮੂਡ ਵਿਚ ਬੈਠਾ ਹੋਵੇ ਤਾਂ ਉਸ ਦਾ ਚਿਹਰਾ ਇੰਝ ਜਾਪਦਾ ਹੈ ਜਿਵੇਂ ਲਿਖਿਆ ਹੋਵੇ, "ਤੂੰ ਕਿਹੜੇ ਬਾਗ ਦੀ ਮੂਲੀ ਹੈਂ"— ਚਾਚਾ ਗੁਸੇ ਵਿਚ ਤਾਂ ਭਾਵੇਂ ਤੁਹਾਨੂੰ ਜਚ ਹੀ ਜਾਵੇ ਕਿਉਂਕਿ ਉਸ ਵੇਲੇ ਉਹ ਸੁਭਾਵਕ ਤੇ ਯਥ ਰਥਕ ਰੂਪ ਵਿਚ ਹੁੰਦਾ ਹੈ, ਪਰ ਮੇਰਾ ਸੌ ਫੀ ਸਦੀ ਯਕੀਨ ਹੈ ਕਿ ਜਦੋਂ ਤੁਸੀਂ ਉਸ ਨੂੰ ਨਿਘੀਆਂ ਗਲਾਂ ਕਰਦੇ ਦੇਖੋ ਤਾਂ ਤੁਹਾਡਾ ਦਿਲ ਖਟਾ ਹੋ ਜਾਏਗਾ, ਕਿਉਂਕਿ ਉਸ ਦਾ ਚਿਹਰਾ ਚੌੜਾ ਜਿਹਾ ਫੁਸ-ਫੁਸਾ ਜਿਹਾ ਤੇ ਬਦ-ਸੂਰਤ ਜਾਪਣ ਲਗਦਾ ਹੈ—

ਤੇ ਇੰਝ ਜਾਪਦਾ ਹੈ ਕਿ ਜਿਵੇਂ ਉਹ pose ਕਰਕੇ ਮਿਠੀਆਂ ੨ ਗੱਲਾਂ ਕਰਦਾ ਹੈ ਗਲਾਂ ਮਿਠੀਆਂ ਜਾਂ ਕੁਸੈਲੀਆਂ ਗਾਲ੍ਹਾਂ ਦਾ ਪ੍ਰਯੋਗ ਕਰਨੋ ਉਹ ਰਹਿ ਨਾ ਸਕਦਾ। ਹਾਂ 'ਪਿਆਰ ਵਿਚ ਉਹ ਕੰਜਰ' ਹਰਾਮੀ-ਕਾਫਰ ਆਦਿ ਕਹਿੰਦਾ ਹੈ ਤੇ ਗੁਸੇ ਵਿਚ ਡਾਢੀਆਂ ਬਦਬੂਦਾਰ ਗਾਲ੍ਹਾਂ ਦੀ ਵਰਤੋਂ ਕਰਦਾ ਹੈ। ਮੁਕਦੀ ਗਲ ਰੂਪਕ ਪਖ ਤੋਂ ਤਾਂ ਤੁਸੀਂ ਚਾਚੇ ਦੀ ਬਿਲਕੁਲ ਪ੍ਰਸੰਸਾ ਨਹੀਂ ਕਰ ਸਕਦੇ—ਭਾਵੇਂ ਤੁਸੀਂ ਕਿੰਨੇ ਭੀ ਉਸ ਦੇ ਨਿਕਟਤਮ ਕਿਉਂ ਨਾ ਹੋਵੋ ਹਾਂ—ਵਸਤੂ ਬਾਰੇ ਤੁਹਾਡੇ ਮੇਰੇ ਵਿਚਾਰਾਂ ਦਾ ਅੰਤਰ ਹੋ ਸਕਦਾ ਹੈ।

ਚਾਚਾ ਸਾਰੀ ਉਮਰ ਰਾਜਨੀਤੀ ਦੇ ਅੜੇ ਹੀ ਚੜ੍ਹਿਆ ਰਿਹਾ—ਉਸ ਨੇ ਤਿੰਨ ਚਾਰ ਵਾਰ ਆਪਣਾ ਕਾਰੋਬਾਰ ਸ਼ੁਰੂ ਕੀਤਾ—ਦੁਕਾਨਾਂ ਪਾਈਆਂ ਜਿਥੇ ਉਹ ਲੋਹੇ ਦੀਆਂ ਬਾਲਟੀਆਂ, ਅੰਗੀਠੀਆਂ, ਛਾਨਣੀਆਂ ਬਣਾਂਦਾ ਰਿਹਾ ਜਦੋਂ ਹੀ ਦੇਸ਼ ਦੇ ਨੇਤਾਵਾਂ ਨੇ ਭਾਰਤ ਮਾਂ ਦੇ ਨਾਂ ਤੇ ਪੁਕਾਰ ਕੀਤੀ—ਚਾਚਾ ਹਟੀ ਪਟੀ ਛਡ ਜੂਝ ਪਿਆ—ਇਸੇ ਤਰ੍ਹਾਂ ਕਈ ਵਾਰ ਹਟੀ ਵਸੀ ਤੇ ਫੇਰ ਚੋੜ ਚਪਟ ਹੁੰਦੀ ਰਹੀ।

ਚਾਚੇ ਦਾ ਜੀਵਨ ਸ਼ੁਰੂ ਤੋਂ ਸਾਦਾ ਰਿਹਾ ਹੈ, ਉਹ ਛਾਣ ਗਲੀ ਵਿਚ ਜਿਥੇ ਬ ਣੀਆਂ ਬਰਾਦਰੀ ਦੀ ਬਹੁ ਸੰਮਤੀ ਰਹਿੰਦੀ ਹੈ-ਰਹਿ ਰਿਹਾ ਹੈ ਉਹ ਸਵੇਰੇ ਤੜਕਸਾਰ ਉਠ ਕੇ ਸਿਰੋਂ ਪੈਰੋਂ ਸਖਣਾ—ਫਤੂਹੀ ਤੰਬੇ ਵਿਚ ਸਜਿਆ ਸੈਰ ਨਿਕਲ ਜਾਂਦਾ ਹੈ—ਉਸ ਦੇ ਹਥ ਵਿਚ ਖਾਲਸ ਲੋਹੇ ਦੀ ਛੋਟੀ ਜਿਹੀ ਬਾਲਟੀ ਹੁੰਦੀ ਹੈ—ਦੋ ਢਾਈ ਘੰਟੇ ਦੀ ਸੈਰ ਤੋਂ ਬਾਅਦ ਘਰ ਆ ਕੇ ਰੋਟੀ ਪਾਣੀ ਤਿਆਰ ਕਰਕੇ ਦੋ ਤਿੰਨ ਮੋਟੀਆਂ ੨ ਰੋਟੀਆਂ ਭੋਰ ੨ ਕੇ ਸਬਜ਼ੀ ਨਾਲ ਇਕ ਮਿਕ ਕਰਕੇ ਖਾ ਲੈਂਦਾ ਹੈ-ਬਾਕੀ ਦੀਆਂ ਰੋਟੀਆਂ ਰਾਤ ਨੂੰ ਖਾ ਕੇ ਪ੍ਰਮਾਤਮਾ ਦਾ ਨਾਂ ਲੈ ਕੇ ਸੌ ਜਾਂਦਾ ਹੈ-ਪ੍ਰਮਾਤਮਾ ਦਾ ਨਾਂ ਮੈਂ ਸਹਿਜ ਸੁਭਾਹ ਹੀ ਲਿਖ ਦਿਤਾ-ਸਚੀ ਗਲ ਤਾਂ ਇਹ ਹੈ ਕਿ ਚਾਚਾ ਕਿਸੇ ਕਿਸਮ ਦੇ ਪ੍ਰਮਾਤਮਾ ਨੂੰ ਨਹੀਂ ਮੰਨਦਾ-ਉਹਦਾ ਖਿਆਲ ਹੈ, "ਇਹ ਸਭ ਝੂਠ ਹੈ-ਬਕਵਾਸ ਹੈ—ਅਮੀਰਾਂ ਦਾ ਪੈਦਾ ਕੀਤਾ ਢਕੌਸਲਾ ਹੈ" ਉਹ ਚੈਲਿੰਜ ਕਰਦਾ ਹੈ ਕਿ ਜੇ ਕੋਈ ਸਚੀ ਮੁਚੀ ਹੀ ਪ੍ਰਮਾਤਮਾ ਹੈ ਤੇ ਉਹਦੇ ਸਾਮ੍ਹਣੇ ਆਵੇ-ਅਮੀਰਾਂ ਦੇ ਇਸ ਗਰੀਬ ਪਰਮਾਂਤਮਾ ਨੇ ਇਹ ਚਾਚੇ ਦਾ ਚੈਲਿੰਜ ਕਦੇ ਭੀ ਮਨਜ਼ੂਰ ਨਹੀਂ ਕੀਤਾ—

ਅਜ ਕਲ ਚਾਚੇ ਦਾ ਧੰਧਾ ਤੇ ਸੁਗਲ ਚੁੰਝਾਂ ਲੜਾਉਣਾ ਹੀ ਹੈ। ਹਰ ਵਕਤ ਕਿਸੇ ਨਾ ਕਿਸੇ ਸਮਸਿਆ ਤੇ ਬਹਿਸ, ਕਿਸੇ ਨੂੰ ਬਿਰਕਣ ਤਕ ਨਹੀਂ ਦੇਂਦਾ ਸਾਰਾ ਦਿਨ ਸਕਤਰੀ ਬਾਗ ਵਿਚ ਬੁਢਿਆਂ ਦੀ ਪਾਰਲੀਮੈਂਟ ਲਾਈ ਰਖਦਾ ਹੈ। ਤੇ ਬਹਿਸ ਵੇਲੇ ਹਮੇਸ਼ਾਂ ਉਸਨੂੰ 105 ਡਿਗਰੀ ਬੁਖਾਰ ਚੜ੍ਹਿਆ ਹੁੰਦਾ ਹੈ ਜਿਸ ਦਿਨ ਪੈਸੇ ਭੀ ਜੇਬ ਹੋਣ ਤੇ ਮੂਡ ਭੀ ਬਣਿਆ ਹੋਵੇ ਤਾਂ ਦੋ ਕਵਿੰਡਰ ਦੇ ਸਿਗਰਟ ਬੜੇ ਅਨੰਦ ਨਾਲ ਪੀਏਗਾ—ਸ਼ਾਇਦ ਉਸ ਦੀ ਜ਼ਿੰਦਗੀ ਦਾ ਸੁਨਹਿਰੀ ਮੌਕਾ ਉਹੋ ਹੀ ਹੁੰਦਾ ਹੈ ਜਦੋਂ ਉਹ ਸਿਗਰਟ ਪੀ ਰਿਹਾ ਹੋਵੇ। ਚਾਚੇ ਨੂੰ ਚਾਹ ਪੀਣ ਦਾ ਡਾਢਾ ਸ਼ੌਕ ਹੈ—ਉਹ ਸਾਲ ਵਿਚ ਇਕ ਵਾਰ ਜਦੋਂ (ਕਿਸੇ ਦੋਸਤ ਦੀ ਮਿਹਰਬਾਨੀ ਨਾਲ) ਉਸ ਪਾਸ ਚੰਗੀ ਮਾਇਆ ਹੋਵੇ-ਦੇਸੀ ਘਿਉ ਮੀਟ ਬਣਾਏਗਾ—ਤੇ ਆਪਣੇ ਨੌਜਵਾਨ ਚੇਲਿਆਂ ਚਾਟੜਿਆਂ ਨੂੰ ਸੱਦ ਕੇ ਖਵਾਏਗਾ- ਇਸ ਬੁਢਾਪੇ ਦੀ ਉਮਰ ਵਿਚ ਭੀ ਚਾਚੇ ਦੇ ਦਿਲ ਵਿਚ ਪੈਂਟ ਸੁਆਉਣ ਦੀ ਖਾਹਿਸ਼ ਉਸਲਵਟੇ ਲੈ ਰਹੀ ਹੈ—ਕਦੀ ਤਾਂ ਪੂਰੀ ਹੋ ਹੀ ਜਾਵੇਗੀ-ਚਾਚਾ ਜਦੋਂ ਕਦੀ ਕਿਸੇ ਲੜਕੀ ਦੀ ਕਮੀਜ਼ ਦੀ ਪਿਠ ਤੇ 30-40 ਬਟਨ ਲਗੇ ਦੇਖਦਾ ਹੈ ਤਾਂ ਹੈਰਾਨ ਹੁੰਦਾ ਹੈ ਕਿ ਇੰਨੇ ਬਟਨ ਉਹ ਕਿਸਤਰ੍ਹਾਂ ਬੰਦ ਕਰਦੀ ਹੋਵੇਗੀ-

ਚਾਚਾ ਜਦੋਂ ਮੂਡ ਵਿਚ ਹੁੰਦਾ ਹੈ--ਤਾਂ ਕਾਮਰੇਡ ਖਰੁਸਚਵ ਨੂੰ ਖੁਰਸ਼ੀਦ ਤੇ ਬਲਗਾਨਿਨ ਨੂੰ ਬਲਮਾ ਨੰਦ ਕਹਿੰਦਾ ਹੈ–ਬੜੀ ਹੀ ਲਾ–ਪ੍ਰਵਾਹ ਤਬੀਅਤ ਦਾ ਮਾਲਕ ਹੈਂ, ਜੇ ਨਲਕਾ ਚਲਦਾ ਹੈ ਤਾਂ ਚਲਨ ਦਿਓ ਬੰਦ ਨਹੀਂ ਕਰਨਾ— ਜੇ ਕਦੀ ਕੰਬਦੇ ਹਥਾਂ ਵਿਚ ਫੜੀ ਚਾਹ ਡੁਲ੍ਹ ਗਈ ਤਾਂ ਮੁੜ ਬਣਾਨੀ ਹੀ ਨਹੀਂ। ਜੇ ਮਹੀਨਿਆਂ ਬਧੀ ਕਮਰੇ ਦੀ ਸਫ਼ਾਈ ਨਹੀਂ ਹੋਈ ਤਾਂ ਕੋਈ ਚਿੰਤਾ ਨਹੀਂ ਆਖਰ ਚਾਚਾ ਹੈ ਤਾਂ ਛੜਾ ਹੀ—ਉਹ ਹਸਦਾ ਹੈ ਤਾਂ ਖੁਲ੍ਹ ਕੇ–ਗਾਲ੍ਹਾਂ ਕਢਦਾ ਹੈ ਤਾਂ ਡਟ ਕੇ–ਉਸ ਨੇ ਆਪਣੇ ਆਪ ਵਿਚ ਘਟੀਆ ਪਨ ਦਾ ਅਹਿਸਾਸ ਨਹੀਂ ਹੋਣ ਦਿਤਾ–

ਜੇ ਹੁਣ ਹੀ ਕਿਸੇ ਪਾਸੋਂ ਮਿੰਨਤਾਂ ਕਰਕੇ 100 ਰੁਪਿਆ ਫੰਡ ਲੀਤਾ ਹੈ, ਤਾਂ ਥੜਾ ਉਤਰਦਿਆਂ ਹੀ ਆਖ ਦਵੇਗਾ–"ਕੋਈ ਵਡਿਆਂ ਦੇ ਨਾਂ ਦਾ ਪੁੰਨ ਕੀਤਾ ਸੂ–ਦੇਣਾ ਨਹੀਂ ਸੀ", ਤੁਸੀਂ ਕਿੰਨੀ ਭੀ ਝੋਲੀ ਚੁਕ–ਦੇਖੋ–ਮਦਦ ਕਰ ਦਿਓ ਉਹ ਤੁਹਾਡਾ ਜੀ–ਹਜੂਰੀਆ ਨਹੀਂ ਬਣੇਗਾ–

ਇਕ ਵਾਰ ਚਾਚਾ 'ਕੌਮੀ ਪੁਸਤਕ ਭੰਡਾਰ' ਤੇ ਬੈਠਾ ਸੀ--ਉਹ ਆਪਣੇ ਇਕ ਸ਼ਗਿਰਦ ਬਾਰੇ ਬੜੇ ਫਖਰ ਨਾਲ ਗਲਾਂ ਕਰ ਰਿਹਾ ਸੀ—ਕਹਿੰਦਾ ਸੀ, ਤਾਰੀ ਸਾਡਾ ਬੜਾ ਅਮੀਰ ਆਦਮੀ ਹੈ–ਬੜੇ ਪੈਸੇ ਸੂ ਕੰਜਰ ਪਾਸ–ਕੋਈ ਭੁਖਾ ਨੰਗਾ ਥੋੜੇ–"497 ਮਕਾਨਾਂ ਦਾ ਟੈਕਸ ਦੇਂਦੈ ਹਰ ਸਾਲ" ਮੈਂ ਵਿਚੋਂ ਟੋਕਦਿਆਂ ਚਿੜਾਉਣ ਲਈ ਕਿਹਾ, "ਚਾਚਾ, ਤੂੰ ਤਾਂ ਪ੍ਰੋਲਤਾਰੀਆਂ ਨੂੰ ਚੰਗਾ ਸਮਝਣੈਂ; ਅਜ ਪਤਾ ਲਗਾ ਕਿ ਤੇਰੇ ਸਰਮਾਏਦਾਰ ਭੀ ਯਾਰ ਹੈਨ" ਚਾਚੇ ਵਿਚ ਕਵਿੰਟਲਾਂ–ਮੂੰਹੀ ਕਹਿਰ ਆ ਗਿਆ—ਕਹਿਣ ਲਗਾ, ਜਾ ਓਏ–ਆ ਗਿਆ ਵਡਾ ਨਾਢੂ ਖਾਨ ਅਖੇ ਮੈਨੂੰ ਪਤਾ ਲਗ ਗਿਐ—ਮੈਂ ਤੇਰੇ ਵਰਗੇ ਕਈ ਦੇਖੇ–ਤੇ ਚਾਚੇ ਨੇ ਤਾੜ੍ਹ ਤਾੜ੍ਹ ਕਰਦੀਆਂ ਬੜੀਆਂ ਬਦ–ਬੂ–ਦਾਰ ਵਜ਼ਨੀ ਗਾਲ੍ਹਾਂ ਕਢ ਮਾਰੀਆਂ, ਚਾਚੇ ਪਾਸ ਬੈਠੇ ਬਾਬੇ ਹੁਰਾਂ ਨੇ ਕਿਹਾ ਕਿ ਚਾਚਾ ਹਰ ਇਕ ਨਾਲ ਨਾ ਲੜਿਆ ਕਰ", ਉਸ ਤੋਂ ਬਾਦ ਕਈ ਮਹੀਨਿਆਂ ਤੋਂ ਚਾਚੇ ਨੇ ਦੁਕਾਨ ਦਾ ਬਾਈਕਾਟ ਕਰ ਦਿਤਾ ਤੇ ਅਜੇ ਤਕ ਜਾਰੀ ਹੈ।

# ਕਰਨਜੀਤ

ਇਕ ਦਿਨ ਮੈਂ ਤੇ ਮੇਰੇ ਪ੍ਰਾਚੀਨ ਮਿਤਰ ਆਪਣੇ ਬਾਜ਼ਾਰ ਦੇ ਰੈਸਟੋਰੈਂਟ ਵਿਚ ਬੈਠੇ (ਰਾਜਨੀਤਕ ਗਲਾਂ ਕਰਨ ਦੀ ਮਨਾਹੀ ਦਾ ਬੋਰਡ ਲਗਾ ਹੈ) ਚਾਹ ਪੀ ਰਹੇ ਸਾਂ ਤੇ ਨਾਲੋ ਨਾਲ ਹਾਲਾਤ ਹਾਜਰਾ ਤੇ ਤਪਸਰਾ ਹੋ ਰਿਹਾ ਸੀ, ਜਦੋਂ ਅਸੀਂ ਰਾਸ਼ਟਰੀ ਤੇ ਅੰਤਰ-ਰਾਸ਼ਟਰੀ ਮਾਮਲਿਆਂ ਤੇ ਵਿਚਾਰ ਕਰਨ ਤੋਂ ਬਾਦ ਆਪਣੇ ਪਿਆਰੇ ਸ਼ਹਿਰ ਅੰਮ੍ਰਿਤਸਰ ਤੇ ਉਸ ਦੇ ਨਿਵਾਸੀਆਂ ਦੇ ਸੁਭਾਅ ਦੀ ਪੜਚੋਲ ਕਰਨ ਲਗੇ ਤਾਂ ਸ਼ਹਿਰੀਆਂ ਦੀ ਤੰਗ ਦਿਲੀ ਦਾ ਜ਼ਿਕਰ ਹੋਣ ਲਗਾ।

''ਅੰਮ੍ਰਿਤਸਰੀਏ ਹੁੰਦੇ ਹੀ ਇਹੋ ਜਿਹੇ ਹਨ'' ਸਾਡੇ ਨਾਲ ਦੀ ਬੈਂਚ ਤੇ ਬੈਠੇ ਇਕ ਸਾਧਾਰਨ ਜਿਹੀ ਪੁਸ਼ਾਕ ਵਾਲੇ ਸਜਨ ਨੇ ਆਖਿਆ। ''ਜੋ ਕਿਸੇ ਕਿਸੇ ਵੇਲੇ ਸਾਡੀ ਬਹਿਸ ਵਿਚ ਠੂੰਗਾ ਮਾਰ ਲੈਂਦਾ ਸੀ।'' ''ਸਾਰੇ ਦੇ ਸਾਰੇ ਮਾੜੇ ਨਹੀਂ ਹੋ ਸਕਦੇ ਸਰਦਾਰ ਜੀ'', ਮੈਂ ਆਪਣਾ ਵਿਚਾਰ ਪੇਸ਼ ਕੀਤਾ। ''ਪਰ ਜੀ ਮੇਰਾ ਤਾਂ ਇਹੋ ਵਿਚਾਰ ਹੈ'' ਉਸ ਭਾਰੀਆਂ ਭਾਰੀਆਂ ਉਨੀਂਦਰੀਆਂ ਅੱਖਾਂ ਵਾਲੇ ਪੁਰਸ਼ ਨੇ ਜਵਾਬ ਦਿਤਾ-''ਮੈਂ ਤੁਹਾਡੇ ਨਾਲ ਬਿਲਕੁਲ ਸਹਿਮਤ ਨਹੀਂ'' ਅਸਾਂ ਭੀ ਮੋਰਚਾ ਲਾ ਦਿਤਾ-

ਪਰ ਮਹਾਰਾਜ ਭੀ ਤਾਂ ਅੰਮ੍ਰਿਤਸਰੀਆਂ ਨੂੰ ਸਰਟੀਫੀਕੇਟ ਦੇ ਗਏ ਹਨ, ''ਅੰਮ੍ਰਿਤਸਰੀਏ ਅੰਦਰ ਸੜੀਏ'' ਉਸ ਨੇ ਇਤਿਹਾਸ ਦਾ ਹਵਾਲਾ ਦਿਤਾ-

ਅਖੀਰ ਤੇ ਮੈਚ draw ਰਿਹਾ-ਪ੍ਰਭਾਵ ਜੋ ਪਹਿਲੀ ਮਿਲਣੀ ਦਾ ਮੇਰੇ ਨਿਰਮਲ ਮਨ ਤੇ ਪਿਆ ਉਹ ਇਹ ਸੀ ਕਿ ਬੰਦਾ ਨਿਰੋਲ ਢੀਠ ਕਿਸਮ ਦਾ ਹੈ- ਸ਼ਾਇਦ ਉਸ ਨੇ ਭੀ ਮੇਰੀ ਸ਼ਖਸੀਅਤ ਬਾਰੇ ਅਜਿਹਾ ਹੀ ਅਨੁਮਾਨ ਲਾਇਆ

ਹੋਵੇ–

ਦੂਜੇ ਦਿਨ ਮੈਂ ਡ: ਇੰਦਰ ਨੂੰ ਪੁਛਿਆ, ਡ: ਜੀ ਕੌਣ ਨੇ, "ਤੇ ਕੰਮ ਕੀ ਕਰਦੇ ਨੇ ਉਹ ਸਰਦਾਰ ਸਾਹਿਬ, ਜੋ ਕਲ ਬੜਾ ਬਹਿਸਦੇ ਸਨ ?" ਨਾਲ ਹੀ ਆਪਣਾ ਅੰਦਾਜ਼ਾ ਲਾਂਦਿਆਂ ਆਖਿਆ "ਇਹ ਕਿਸੇ ਟੁਟ-ਪੂੰਜੀਆ ਫਰਮ ਦਾ ਏਜੰਟ ਲਗਦੈ ।" ਕਰਨਜੀਤ ਦੇ ਅਧ-ਖੜ ਚਮੜੇ ਦੇ ਬੈਠਾ ਤੇ ਉਸ ਦੀ ਸਧਾਰਨ ਜਿਹੀ ਪੁਸ਼ਾਕ ਨੇ ਮੇਰੇ ਇਸ ਖਿਆਲ ਨੂੰ ਜਨਮ ਦਿਤਾ ਸੀ ।

"ਨਹੀਂ ਜੀ, ਉਹ ਤਾਂ ਮਾਸਟਰ ਹੈ"—ਆਪਣਾ ਮਿੱਤਰ ਹੈ, ਡ: ਇੰਦਰ ਨੇ ਬੜੇ ਹਮਦਰਦੀ ਭਰੇ ਲਹਿਜ਼ੇ ਮਿਠਾ ਮਿਠਾ ਬੋਲਣਾ ਸ਼ੁਰੂ ਕੀਤਾ । ਤੇ ਦਸਿਆ, "ਕੁਲ 90 ਰੁਪੈ ਤਨਖਾਹ ਮਿਲਦੀ ਸੂ, ਜਿਸ ਵਿਚ ਆਪ ਆਪਣੀ ਬੀਵੀ ਤੇ ਬਚਿਆਂ ਦਾ ਰੋ ਪਿਟ ਕੇ ਗੁਜ਼ਾਰਾ ਕਰਦੈ ।"

ਮੈਨੂੰ ਉਸ ਦੇ ਵਿਆਹੇ ਹੋਏ ਜਾਣ ਕੇ ਬੜੀ ਹੈਰਾਨੀ ਹੋਈ, ਮੇਰਾ ਖਿਆਲ ਸੀ ਕਿ ਕਈਆਂ ਸਿਰ-ਸੜੇ ਕਾਮਰੇਡਾਂ ਵਾਂਗੂ ਵਿਆਹ ਲਈ ਇਨਕਲਾਬ ਦੀ ਉਡੀਕ ਕਰ ਰਿਹਾ ਹੋਵੇਗਾ–ਤੇ ਅਜ ਕਲ ਛੜਾ ਮਲੰਘ, ਰਾਜਨੀਤੀ ਦੀ ਅਲੂਣੀ ਸਿਲ ਚਟ ਰਿਹਾ ਹੋਣੈ ।

ਡਾ: ਇੰਦਰਜੀਤ ਨੇ ਫੇਰ ਲੈਕਚਰ ਦੇਣਾ ਸ਼ੁਰੂ ਕੀਤਾ–ਤੇ ਮੇਰੇ ਗਿਆਨ ਵਿਚ ਵਾਧਾ ਕਰਦਿਆਂ ਫੁਰਮਾਇਆਂ, "ਭਰਾ ਜੀ, ਕਰਨਜੀਤ ਦੇ 4 ਬਚੇ ਹਨ— ਤੇ ਉਹ ਭੀ ਵਾਹਿਗੁਰੂ ਦੀ ਕਿਰਪਾ ਨਾਲ ਚਾਰੇ ਦੀਆਂ ਚਾਰੇ ਬੀਬੀਆਂ"

ਮੈਂ ਗੱਲ ਟੋਕਦਿਆਂ ਵਿਅੰਗ ਮਈ ਲਹਿਜ਼ੇ ਵਿਚ ਕਿਹਾ–"ਕਿ ਕਿਤੇ ਬੀਬੇ ਦੀ ਭਾਲ ਵਿਚ ਕਿਤੇ ਇਕ ਦਰਜ਼ਨ ਕੁੜੀਆਂ ਦਾ ਬਾਪੂ ਨਾ ਬਣ ਜਾਏ, ਵਿਚਾਰਾ Nation Builder.

ਅਸੀਂ ਕਰਨਜੀਤ ਬਾਰੇ ਗਲਾਂ ਹੀ ਕਰ ਰਹੇ ਸਾਂ ਕਿ ਇੰਨੇ ਨੂੰ ਡਾਕਟਰ ਸਾਹਿਬ ਨੂੰ ਕੋਈ ਮਰੀਜ਼ ਬੁਲਾਣ ਆ ਗਿਆ, ਜਿਸ ਦੀ ਦਾੜ੍ਹ ਸਖਤ ਦਰਦ ਹੋ ਰਹੀ ਸੀ ਤੇ ਵਿਚਾਰਾ ਅਧੇ ਘੰਟੇ ਤੋਂ ਪਰੇਸ਼ਾਨੀ ਦੀ ਹਾਲਤ ਵਿਚ ਡਾਕਟਰ ਸਾਹਿਬ ਦੀ ਉਡੀਕ ਕਰ ਰਿਹਾ ਸੀ–

ਕਰਨਜੀਤ ਆਮ ਕਰਕੇ ਗਰਮੀਆਂ ਵਿਚ ਰੰਗਦਾਰ ਕਮੀਜ਼, ਖਾਕੀ ਜ਼ੀਨ ਦੀ ਪੈਂਟ ਤੇ ਖਾਕੀ ਰੰਗ ਦੀ ਪੱਗ ਬੰਨ੍ਹੀ ਜਨਤਕ ਪਹਿਰਾਵੇ ਵਿਚ ਮਿਲਦਾ ਸੀ– ਸਰਦੀਆਂ ਵਿਚ ਜੇ ਉਹ ਕਿਸੇ ਚੰਗੇ ਕੋਟ ਜਾਂ ਖੂਬਸੂਰਤ ਜਰਸੀ ਵਿਚ ਮਿਲੇ—ਤਾਂ

ਇਕ ਦਮ ਸਮਝ ਲਵੋਂ ਕਿ ਉਸ ਨੇ "ਮਾਂਗਵੇ ਪਰ" ਲੈ ਕੇ ਸਜਾਵਟ ਕੀਤੀ ਹੋਈ ਹੈ—ਕਿਉਂਕਿ ਜਦ ਕਈ ਉਸ ਨੂੰ ਸਕੂਲ ਨਾਲ ਟੂਰ ਤੇ ਜਾਣਾ ਪੈਂਦਾ ਤਾਂ ਕੰਬਲ ਜੀਤ ਪਾਸੋਂ, ਕੋਟ ਵੇਦ ਕੋਲੋਂ–ਜਰਸੀ ਪਰਵਾਨਾ ਜੀ ਦੇ ਘਰੋਂ ਤੇ ਬਿਸਤਰੇ—ਬੰਦ ਬਕਲਮ—ਖੁਦ ਪਾਸੋਂ ਲੈ ਕੇ ਰਵਾਨਾ ਹੁੰਦਾ—ਕਰਨਜੀਤ ਭਾਵੇਂ ਦਾੜ੍ਹੀ ਨੂੰ ਤਕੜਾ ਰੱਸਾ ਪਾਂਦਾ ਹੈ ਪਰ ਮੁਨਾਸਬ ਕਸ-ਕਸਾਈ ਕਰਦਾ ਹੈ ਤਾ ਕਿ ਮੂੰਹ ਆਸਾਨੀ ਨਾਲ ਖੁਲ੍ਹ ਸਕੇ—ਚਿਹਰੇ ਤੇ ਮੋਟੇ ਮੋਟੇ ਕੁਦਰਤੀ ਵਾਲ ਉਗੇ ਨਹੀਂ, ਸਗੋਂ ਚਪੜਾ ਸਰੇਸ਼ ਨਾਲ Fix ਕੀਤੇ ਜਾਪਦੇ ਹਨ—ਉਸ ਦਾ ਮਥਾ ਚੌੜਾ ਤੇ ਵਧਿਆ ਹੋਇਆ ਹੋਣ ਕਾਰਨ ਇੰਝ ਪਰਤੀਤ ਹੁੰਦਾ ਹੈ ਜਿਵੇਂ ਕਿਸੇ ਇਕ—ਛਤੇ ਮਕਾਨ ਨੂੰ ਬਾਲਕੋਨੀ ਪਾਈ ਹੋਵੇ—ਉਸ ਦੇ ਸਿਰ ਦੇ ਕੇਸ ਦਿਨ ਪ੍ਰਤਿ ਦਿਨ ਝੜ ਰਹੇ ਹਨ—ਜੇ ਵਾਹਿਗੁਰੂ ਨਾ ਕਰੇ, ਇਹ ਝਾੜ ਈ ਇਸੇ ਸਪੀਡ ਨਾਲ ਵਧਦਾ ਰਿਹਾ ਤਾਂ ਉਹ ਦਿਨ ਦੂਰ ਨਹੀਂ ਜਦੋਂ ਉਸ ਦੇ ਸਿਰ ਤੇ ਇਕ ਲਿਸ਼ਕਦਾ ਗੰਜ ਨਜ਼ਰ ਆਇਆ ਕਰੇਗਾ—ਉਸ ਦੀਆਂ ਭਾਰੀਆਂ ਭਾਰੀਆਂ ਅਖਾਂ ਤੋਂ ਅਨੁਮਾਨ ਲਗਦਾ ਹੈ ਜਿਕੁਰ ਉਹ ਕਈ ਦਿਨ ਤੇ ਕਈ ਰਾਤਾਂ ਲਗਾਤਾਰ ਸੁਤਾ ਨਾ ਹੋਵੇ—ਜਦੋਂ ਉਹ ਸਧਾਰਨ ਚਾਲੇ ਚਲ ਰਿਹਾ ਹੋਵੇ ਤਾਂ ਤੁਹਾਨੂੰ ਇਹ ਨਾਨਕ ਦੁਖੀਆ ਸਭ ਸੰਸਾਰ ਮਹਾਨ ਵਾਕ ਜ਼ਰੂਰ ਪਰ ਜ਼ਰੂਰ ਯਾਦ ਆ ਜਾਵੇਗਾ—

ਪੰਜ ਛੇ ਸਾਲ ਹੋ ਗਏ ਹਨ ਕਰਨਜੀਤ ਨੂੰ ਵਾਕਫ ਹੋਇਆਂ ਮੈਂ ਇਹੋ ਹੀ ਕਹਿ ਸਕਦਾ ਹਾਂ ਕਿ ਦੋਸਤੀ ਦੇ ਸਿਲਸਲੇ ਵਿਚ ਉਹ ਲਸੂੜੇ ਦੀ ਗਿਟਕ ਨਾਲੋਂ ਘਟ ਨਹੀਂ ਜਿਸ ਨਾਲ ਇਕ ਵਾਰ ਲਗ ਗਈ, ਬਸ ਚੰਬੜ ਹੀ ਜਾਂਦਾ ਹੈ—ਅਜ ਕਲ ਇਸ ਦੀ ਸਾਹਿਤਕ ਮਿਤਰ–ਮੰਡਲੀ ਵਿਚ ਸੁਜਾਨ ਸਿੰਘ ਪ੍ਰਸਿਧ ਕਹਾਣੀ-ਕਾਰ ਤੇ ਬਾਵਾ ਘਨੀ ਸ਼ਾਮ ਜਿਹੇ ਮਰਹੂਮ ਲੋਕ—ਗੀਤ ਸੰਪਾਦਕ ਭੀ ਹਨ—ਸ਼ਾਇਦ ਇਨ੍ਹਾਂ ਤਿੰਨਾਂ ਦੀ ਦੋਸਤੀ ਦਾ ਕਾਰਨ ਸਾਹਿਤਕ ਰੁਚੀਆਂ ਤੋਂ ਛੁਟ Anti—family planning ਰੁਚੀਆਂ ਭੀ ਹੋਣ—

ਕਰਨਜੀਤ ਦੋਸਤਾਂ ਤੇ ਨੀਮ-ਦੋਸਤਾਂ ਵਿਚ ਹਰ ਮਨ ਪਿਆਰਾ ਹੋਣ ਦਾ ਹੁਨਰ ਜਾਣਦਾ ਹੈ—ਉਸ ਦੀ ਖੂਬੀ ਹੈ ਕਿ ਉਹ ਹਰ ਸਭਾ ਦੀ ਜਿੰਦ ਜਾਨ ਬਣ ਜਾਂਦਾ ਹੈ—ਭਾਵੇਂ ਉਹ ਸੰਗੀਤ ਸਭਾ–ਹੋਵੇ ਜਾਂ ਲਿਖਾਰੀ ਸਭਾ—ਮਜਮਾ—ਮੰਡਲੀ ਹੋਵੇ ਚਾਹੇ ਟੀਚਰਜ਼ ਯੂਨੀਅਨ—ਉਹ ਹਰ ਜਗ੍ਹਾ ਸਫਲ ਹੈ—ਇਸ ਦਾ ਇਹ ਭਾਵ ਨਹੀਂ ਕਿ ਇਸ ਤਿੰਨ ਅਰਬ ਦੀ ਫਾਨੀ ਦੁਨੀਆਂ ਵਿਚ ਉਸ ਦਾ

ਵਿਰੋਧੀ ਹੀ ਕੋਈ ਨਹੀਂ ਉਸ ਨਾਲ ਮਤ—ਭੇਦ ਰਖਣ ਵਾਲੇ ਸਜਨ ਭੀ ਹਨ—ਜੋ ਉਸ ਨੂੰ "ਹੰਕਾਰੀ" ਜਾਂ "ਘਮੰਡੀ" ਜਿਹੇ 'ਸਤਿਕਾਰੇ ਸ਼ਬਦਾਂ' ਨਾਲ ਯਾਦ ਕਰਦੇ ਹਨ–ਤੇ ਕੁਝ ਇਕ ਅਜਿਹੇ ਭੀ ਹਨ ਜੋ ਉਸ ਨੂੰ "ਪਖਪਾਤੀ" ਹੋਣ ਦਾ ਇਲਜ਼ਾਮ ਦੇਂਦੇ ਹਨ—·

ਕਰਨਜੀਤ ਦੀ ਜ਼ਿੰਦਗੀ ਦੀ ਚਾਲ ਬੜੀ ਕੁਦਵੀ ਤੇ ਅਸਾਂਵੀ ਰਹੀ ਹੈ—ਖਾਨਦਾਨ ਪਛੜਿਆ ਤੇ ਅਨਪੜ੍ਹ ਹੋਣ ਕਾਰਨ ਉਸ ਨੂੰ ਘਰੋਂ ਨਾ ਰਾਹਨੁਮਾਈ ਮਿਲੀ, ਨਾ ਰੁਪਿਆ—ਉਹ ਆਪ ਬੁਧੀ ਅਨੁਸਾਰ ਜੋ ਮਾੜਾ ਚੰਗਾ ਸੋਚਦਾ ਕਰ ਗੁਜ਼ਰਦਾ— ਜਵਾਨ ਹੋਇਆ—ਤਾਂ ਮਜਮੇਬਾਜ਼ਾਂ ਨਾਲ ਜਾ ਰਲਿਆ—ਇਸ ਪੇਸ਼ੇ ਤੋਂ ਜੀਅ ਉਦਾਸਿਆ ਤਾਂ ਫੌਜ ਵਿਚ ਪੰਜਾਬੀ ਟੀਚਰ ਜਾ ਲਗਾ—ਇਕ ਵਾਰ ਡਾਕਖਾਨੇ ਦੀ ਨੌਕਰੀ ਭੀ ਕੀਤੀ ਤੇ ਘਰ ਘਰ ਤਾਰਾਂ ਪਹੁੰਚਾਂਦਾ ਰਿਹਾ—ਕੁਝ ਸਮਾਂ ਇਕ ਸੰਗੀਤ ਮੰਡਲੀ ਵਿਚ ਕੰਮ ਕੀਤਾ—ਤੇ ਫੇਰ ਸਕੂਲ ਮਾਸਟਰ ਬਣ ਗਿਆ—ਹੁਣ ਪਤਾ ਨਹੀਂ ਹੋਰ ਕਿਹੜੇ ਕਿਹੜੇ ਪਾਪੜ ਵੇਲਣੇ ਸੂ—ਵਿਆਹ ਤੋਂ ਪਹਿਲਾਂ ਉਹ ਮੈਟਰਿਕ ਪਾਸ ਸੀ ਹੁਣ ਉਹ ਆਪਣੀ ਮਿਹਨਤ ਨਾਲ ਐਮ. ਏ. ਪਾਸ ਕਰ ਚੁਕਾ ਹੈ।

ਇਕ ਦਿਨ ਕਿਸੇ ਨੀਮ ਜ਼ਰੂਰੀ ਕੰਮ ਲਈ ਮੈਂ ਕਰਨਜੀਤ ਦੇ 'ਦੌਲਤਖਾਨੇ' ਗਿਆ, ਪੌੜੀਆਂ ਵਿਚ ਅੰਨ੍ਹਾ ਅੰਨ੍ਹੇਰ ਸੀ ਪਰ ਮੈਂ ਕਾਮਯਾਬੀ ਨਾਲ ਉਪਰ ਪਹੁੰਚ ਹੀ ਗਿਆ।

ਦੁਪਹਿਰ ਦਾ ਵੇਲਾ ਹੋਣ ਕਾਰਨ ਛੱਜੇ ਦੇ ਨਾਲ ਲਗਦੇ ਕਮਰੇ ਵਿਚ ਨਿਮ੍ਹਾ ਨਿਮ੍ਹਾ ਚਾਨਣ ਸੀ–ਇਕ ਮੰਜਾ ਡਠਾ ਹੋਇਆ ਸੀ—ਜਿਸ ਤੇ ਦੋ ਮਾਸੂਮ ਬੱਚੇ ਲੇਟੇ ਹੋਏ ਸਨ—ਇਕ ਬਾਲਕੋਨੀ ਵਿਚ ਬੈਠਾ ਗਲੀ ਵਿਚ ਆਣ ਜਾਣ ਵਾਲੀਆਂ ਛਾਬੜੀਆਂ ਦਾ ਨਜ਼ਾਰਾ ਦੇਖ ਦੇਖ ਪ੍ਰਸੰਨ ਹੋ ਰਿਹਾ ਸੀ—ਬੱਚਿਆਂ ਦੇ ਕਪੜੇ ਕੋਈ ਬਹੁਤ ਉਜਲੇ ਨਹੀਂ ਸਨ—ਤੇ ਵਾਲ ਸਧਾਰਨ ਢੰਗ ਨਾਲ ਵਾਹੇ ਹੋਏ ਸਨ। ਉਨ੍ਹਾਂ ਦੇ ਚਿਹਰਿਆਂ ਤੇ ਸ਼ਰਾਰਤ ਤਾਂ ਕਿਤੇ ਰਹੀ ਸਾਧਾਰਨ ਹੁਸ਼ਿਆਰੀ ਦਾ ਪਰਛਾਵਾਂ ਤਕ ਨਹੀਂ ਸੀ—ਇਸੇ Pocket-Edition ਕਮਰੇ ਵਿਚ ਇਕ ਮੇਜ਼ ਗਧੇ ਵਾਂਗ ਕਿਤਾਬਾਂ ਤੇ ਰਿਸਾਲਿਆਂ ਨਾਲ ਲਧਿਆ ਪਿਆ ਸੀ, ਮੰਜੇ ਤੇ ਮੇਜ਼ ਤੋਂ ਛੁਟ ਜੋ ਅਸਥਾਨ ਬਚਦਾ ਸੀ—ਉਸ ਤੇ ਇਕ ਪੂਰੀ ਦੀ ਪੂਰੀ ਕੁਰਸੀ ਆਸਾਨੀ ਨਾਲ ਡਾਹੀ ਜਾ ਸਕਦੀ ਸੀ—ਮੰਜੇ ਦੇ ਇਕ ਪਾਹਵੇ ਉਤੇ ਕਰਨਜੀਤ

ਬੈਠਾ ਸੀ-ਦੂਜੇ ਲਾਗੇ ਮੈਂ ਬਿਰਾਜਮਾਨ ਹੋ ਗਿਆ-ਕੇਂਦਰੀ-ਕਮਰੇ ਵਿਚ ਦੁਪਹਿਰੇ ਦੀਵਾ ਬਲਦਾ ਦੇਖ ਮੈਂ ਕਿਹਾ, "ਗਿਆਨੀ ਜੀ (ਇਹ ਸ਼ਬਦ ਕਰਨਜੀਤ ਨੂੰ ਮੈਂ ਹਮੇਸ਼ਾਂ ਚੜ੍ਹਾਉਣ ਲਈ ਕਹਿੰਦਾ ਹਾਂ) ਕੀ ਇਹ ਭਾਰਤੀਆ ਸੰਸਕ੍ਰਿਤੀ ਦੀ ਪ੍ਰਦਰਸ਼ਨੀ ਹੋ ਰਹੀ ਹੈ—ਬਤੀ ਕਿਥੇ ਜੇ—ਕਹਿਣ ਲਗਾ ਕਿ ਮਾਲਕ ਮਕਾਨ ਨੂੰ ਕਿਰਾਇਆ ਨਹੀਂ ਸੀ ਦੇ ਸਕਿਆ, ਉਸ ਨੇ "ਸਬੰਧ" ਕਟ ਦਿਤਾ ਹੈ। ਮੈਂ ਹਸਦਿਆਂ ਕਿਹਾ, "ਬੇਨਤੀ ਕਰੋ, ਤਾਂ "ਸਬੰਧ" ਮੁੜ ਜੋੜ ਦਈਏ"—ਉਹ ਭੀ ਹਸ ਪਿਆ—ਮੈਂ ਦੇਖਿਆ ਉਪਰਲੀ ਛੱਤ ਵਿਚੋਂ ਪਾਣੀ ਤ੍ਰਿਪ ਤ੍ਰਿਪ ਨਿਕਲ ਰਿਹਾ ਸੀ—ਤੇ ਇਕ ਪਾਸੇ ਟੀਨ ਦੀ ਚਾਦਰ ਪਈ ਹੋਈ ਸੀ-ਕਿਉਂਕਿ ਮਕਾਨ ਦਾ ਉਹ ਹਿੱਸਾ ਕਿਸੇ ਚੰਦਰੇ ਕਮਜ਼ੋਰ ਦਿਲ ਵਾਂਗ ਥਲੇ ਬਹਿ ਰਿਹਾ ਸੀ—ਮੈਨੂੰ ਤਾਂ ਇੰਝ ਪ੍ਰਤੀਤ ਹੋਣ ਲਗਾ ਜਿਵੇਂ ਛਤ ਹੁਣੇ ਡਿਗੀ ਕਿ ਡਿਗੀ—ਪਿਛਲੇ ਕਮਰੇ ਵਿਚ ਸ਼ਾਇਦ ਚਾਨਣ ਤੇ ਹਵਾ ਲਈ ਪਾਬੰਦੀ ਲਗੀ ਜਾਪਦੀ ਸੀ—ਅਜਿਹਾ ਦਮ-ਘੁਟਵਾਂ ਵਾਤਾਵਰਨ ਦੇਖ ਕੇ ਮੇਰੇ ਦਿਲ ਨੂੰ ਡੋਬ ਪੈਣ ਲਗੇ—ਪਰ ਫੇਰ ਭੀ ਮੈਂ ਟਿਕਚਰ ਤੋਂ ਬਾਜ਼ ਨਾ ਰਹਿ ਸਕਿਆ—

ਮੈਂ ਕਰਨਜੀਤ ਨੂੰ ਗੰਭੀਰ ਜਿਹਾ ਮੂੰਹ ਬਣਾ ਕੇ ਕਿਹਾ,—"ਤੂੰ ਪਿਛਲਾ ਕਮਰਾ ਕਿਹੜਾ ਵਰਤਨੈ—Champion Studio—ਵਾਲੇ ਨੂੰ ਕਿਰਾਏ ਤੇ ਦੇ ਦੇ—ਵਿਚਾਰੇ ਨੂੰ Dark-room ਦੀ ਸਖ਼ਤ ਜ਼ਰੂਰਤ ਹੈ—ਕਰਨਜੀਤ ਹੱਸ ਪਿਆ ਤੇ ਕਹਿਣ ਲਗਾ, "ਸਿੰਘਾ—ਟਿਚਰਾਂ ਕਰਨੈ।" ਮੈਂ ਉਸ ਨੂੰ ਆਪਣਾ ਸੁਨੇਹਾ ਦੇ ਕੇ ਵਾਪਸ ਜਾ ਰਿਹਾ ਸਾਂ ਤੇ ਰਾਹ ਵਿਚ ਸੋਚ ਰਿਹਾ ਸਾਂ ਕਿ ਅਜਿਹੇ ਗੰਦਲੇ ਤੇ ਅਣ-ਮਨੁਖੀ ਵਾਤਾਵਰਨ ਵਿਚ ਕਰਨਜੀਤ ਚੰਗੀਆਂ ਚੰਗੀਆਂ ਕਵਿਤਾਵਾਂ ਕਿਵੇਂ ਲਿਖ ਲੈਂਦਾ ਹੈ—ਤੇ ਉਹ ਕਿਵੇਂ ਇਕ ਬਹੁਤ ਚੰਗੀ ਤਕੜੀ ਯਾਦ-ਦਾਸ਼ਤ ਰਖ ਸਕਿਆ ਹੈ !

ਆਮ ਪੰਜਾਬੀ ਲੇਖਕਾਂ ਵਾਂਗ ਕਰਨਜੀਤ ਹਮੇਸ਼ਾਂ ਹੀ ਆਰਥਕ ਸੰਕਟ ਦਾ ਸ਼ਿਕਾਰ ਰਿਹਾ ਹੈ-90 ਰੁਪਿਆਂ ਵਿਚ ਕਿਵੇਂ ਜ਼ਿੰਦਗੀ ਨੂੰ ਧੱਕਾ ਦੇਣਾ ਹੈ—ਇਹ ਉਹ ਬਿਹਤਰ ਹੀ ਜਾਣਦਾ ਹੈ-ਉਸ ਨੂੰ ਘਰ ਦਾ ਮਾਹੌਲ ਬਹੁਤ ਘੁਟਿਆ ਘੁਟਿਆ ਲਗਦਾ ਹੈ—ਉਹ ਘਰ ਦੀ ਚਾਰ ਦੀਵਾਰੀ ਅੰਦਰ ਜ਼ਿਆਦਾ ਦੇਰ ਠਹਿਰ ਨਹੀਂ ਸਕਦਾ। ਉਸਨੂੰ ਸਧਰ ਹੈ ਕਿ ਉਸਦੀ ਪਤਨੀ ਉਸਦਾ ਸੁਆਗਤ ਮੁਸਕਾਨਾਂ ਭਰੇ ਚਿਹਰੇ ਨਾਲ ਕਰੇ—ਉਸਦੇ ਬਚੇ ਪਾਪਾ ਪਾਪਾ ਡੈਡੀ ਡੈਡੀ ਕਰਦੇ ਉਸ ਦੀ

ਛਾਤੀ ਨਾਲ ਲਗਣ–ਪਰ ਅਜਿਹਾ ਨਹੀਂ ਹੁੰਦਾ—ਮੁਰਝਾਈ ਹੋਈ ਬੀਵੀ ਤੇ ਕਮਲਾਏ ਹੋਏ ਬੱਚੇ ਉਸ ਨੂੰ ਉਹ ਕੁਝ ਨਹੀਂ ਦੇ ਸਕਦੇ—ਜਿਸਦੀ ਕਰਨਜੀਤ ਨੂੰ ਖਾਹਸ਼ ਹੈ—

ਅੰਨ੍ਹੇਰੀਆਂ ਕੋਠੜੀਆਂ ਤੇ ਚੋਂਦੀਆਂ ਛੱਤਾਂ ਹੇਠ ਰਹਿ ਰਹੀ ਮੁਰਝਾਈ ਹੋਈ ਬੀਵੀ ਤੇ ਬੱਚੇ ਕੁਮਲਾਏ ਹੋਏ—ਆਖਰ ਉਸ ਨੂੰ ਕੀ ਦੇ ਸਕਦੇ ਹਨ–ਇਸਦਾ ਉਸਨੂੰ ਪੂਰੀ ਪੂਰੀ ਤਰ੍ਹਾਂ ਅਹਿਸਾਸ ਹੈ–ਤੇ ਉਸਨੇ ਕਦੀ ਭੀ ਇਸ ਵਤੀਰੇ ਕਾਰਨ ਆਪਣੇ ਘਰਦਿਆਂ ਨੂੰ ਨਹੀਂ ਕੋਸਿਆ—ਉਹ ਇਸ ਦਾ ਕਾਰਨ ਆਪਣੀ ਹੀ ਮਜਬੂਰੀ ਦਸਦਾ ਹੈ—ਜਿਵੇਂ

ਉਸ ਨੇ ਆਪਣੀ ਇਕ ਕਵਿਤਾ ਵਿਚ ਲਿਖਿਆ ਹੈ–

ਮੇਰੀ ਮਜਬੂਰੀ ਕਿ ਤੁਹਾਨੂੰ ਤਲਖੀਆਂ ਵੰਡਦਾ ਰਿਹਾ
ਤਲਖੀਆਂ ਜੋ ਮੋੜ ਕੇ ਝੋਲੀ ਮੇਰੀ ਪਾਈਆਂ ਤੁਸਾਂ

ਕਈ ਦਫਾ ਤਾਂ ਮਜਬੂਰੀ ਅਖੀਰਲੀ ਹਦ ਤਕ ਪਹੁੰਚ ਜਾਂਦੀ ਹੈ।

ਇਕ ਵਾਰ ਕਿਸੇ ਦੋਸਤ ਦੀ ਮਿਹਰਬਾਨੀ ਨਾਲ ਕਰਨਜੀਤ ਨੂੰ ਇਕ ਮਹੀਨੇ ਲਈ ਗਿਆਨੀ ਦੀ ਵਿਦਿਆਰਥਨ ਦੀ ਟਿਊਸ਼ਨ ਮਿਲ ਗਈ–ਜਦੋਂ 20 ਦਿਨਾਂ ਦੇ ਵਿਚ ਬੀਬੀ ਹੁਰਾਂ ਸਾਰੇ ਸੁਆਲ ਪੁਛ-ਪੁਛਾ ਲਏ–ਤਾਂ ਉਸਤਾਦ ਹੁਰਾਂ ਨੂੰ 20 ਦਿਨਾਂ ਦੀ ਤਨਖਾਹ ਦੇ ਕੇ ਛੁਟੀ ਕਰਨੀ ਚਾਹੀ–ਕਿਉਂਕਿ ਕਰਨਜੀਤ ਨੇ ਇਕ ਮਹੀਨੇ ਦਾ ਠੇਕਾ ਕੀਤਾ ਸੀ ਉਸਨੇ ਇਹ ਹਤਕ-ਭਰੀ ਪੇਸ਼ਕਸ਼ ਠੁਕਰਾ ਦਿਤੀ–ਦੂਜੇ ਦਿਨ ਉਸ ਮੈਨੂੰ ਇਹ ਦੁਖ ਭਰੀ ਵਿਥਿਆ ਸੁਣਾਈ, ਮੈਂ ਸਲਾਹ ਦਿਤੀ, 'ਭਈ ਜੋ ਮਿਲਦਾ ਈ ਲੈ ਲੈ–ਬਾਕੀ ਰੁਪਿਆਂ ਬਾਰੇ ਬਾਦ ਵਿਚ ਝਗੜਾ ਕਰ ਲਈਂ'' ਉਹ ਬੜਾ ਹੈਂਕੜ ਵਿਚ ਬੋਲਿਆ–ਮੈਂ ਕੋਈ ਬਿਪਾਰੀ ਹਾਂ–20 ਦਿਨਾਂ ਦੀ ਤਨਖਾਹ ਦਾ ਹਿਸਾਬ ਕਰਦਾ ਫਿਰਾਂ।'' ਉਸ ਮੇਰੀ ਸਲਾਹ ਨੂੰ ਘਟੇ ਕੌਡੀ ਰੁਲਾ ਦਿਤਾ–ਤਿੰਨਾਂ ਚਹੁੰ ਦਿਨਾਂ ਬਾਦ ਉਹ ਵਿਚੋਲੇ ਦੀ ਭਾਲ ਵਿਚ ਸੀ ਤਾਂ ਕਿ ਉਹ ਆਪਣੇ ਵੀਹਾਂ ਦਿਨਾਂ ਦੀ ਤਨਖਾਹ ਲੈ ਸਕੇ–ਕਿਉਂਕਿ ਸਵੇਰ ਤੋਂ ਉਸਦਾ ਲੰਗਰ ਮਸਤਾਨਾ ਸੀ–

ਠੀਕ ਹੈ ਕਿ ਕਰਨਜੀਤ ਆਰਥਕ ਅਤੇ ਜਜ਼ਬਾਤੀ ਸੰਕਟ ਦੇ ਵਿਚ ਗ੍ਰਸਿਆ ਪਿਆ ਹੈ–ਪਰ ਜੋ ਖੇੜਾ ਉਹ ਦੋਸਤਾਂ ਦੀ ਮਹਿਫਲ ਵਿਚ ਪੈਦਾ ਕਰਦਾ ਹੈ–ਇਨ੍ਹਾਂ ਸੂਝਵਾਨ ਹੋਣ ਦੇ ਬਾਵਜੂਦ ਘਰ ਵਿਚ ਨਹੀਂ ਕਰ ਸਕਿਆ—ਬਾਜ਼ਾਰ

ਦਾ ਕਰਨਜੀਤ ਤੇ ਘਰ ਦਾ ਕਰਨਜੀਤ ਦੋ ਅਡੋ ਅਡ ਸ਼ਖਸੀਅਤਾਂ ਪਰਤੀਤ ਹੁੰਦੀਆਂ ਹਨ—ਉਸ ਦੀ ਹਾਜ਼ਰੀ ਵਿਚ ਘਰ ਦਾ ਮਾਹੌਲ ਹੋਰ ਘੁਟਵਾਂ ਘੁਟਵਾਂ ਹੋ ਜਾਂਦਾ ਹੈ, ਤਿੰਨਾਂ ਸਾਢੇ ਤਿੰਨਾਂ ਸਾਲਾਂ ਦੇ ਅਰਸੇ ਵਿਚ ਮੈਂ ਘਟ ਹੀ ਉਸ ਨੂੰ ਆਪਣੀ ਬੀਵੀ ਬਚਿਆਂ ਨਾਲ ਕਿਤੇ ਸੈਰ ਕਰਦਾ ਜਾਂ ਜਾਂਦਾ ਦੇਖਿਆ ਹੈ—ਉਹ ਇਸ ਦਾ ਕਾਰਨ ਆਪਣੀ ਆਰਥਕ ਕਮਜ਼ੋਰੀ ਦਸਦਾ ਹੈ—ਪਰ ਮੇਰੀ ਜਾਚੇ ਉਸ ਵਿਚ ਮਧ-ਸ਼ਰੇਣੀ ਰੁਚੀਆਂ ਪ੍ਰਵੇਸ਼ ਕਰ ਗਈਆਂ ਹਨ—ਤੇ ਉਹ ਫੋਕੇ ਦਿਖਾਵੇ ਨੂੰ ਜ਼ਿਆਦਾ ਵਜ਼ਨ ਦੇਣ ਲਗ ਪਿਆ ਹੈ—ਪਰਕਾਸ਼ ਜੋ ਕਰਨਜੀਤ ਦਾ ਬੜਾ ਸਨੇਹੀ ਹੈ ਨੂੰ ਇਤਰਾਜ਼ ਹੈ ਕਿ ਉਹ ਸ਼ਾਮ ਦਾ ਵਕਤ ਵਿਹਲੀਆਂ ਗਪਾਂ ਵਿਚ ਜ਼ਾਇਆ ਕਰ ਦੇਂਦਾ ਹੈ—ਉਸ ਨੂੰ ਕੋਈ ਟਿਊਸ਼ਨ ਵਗੈਰਾ ਕਰਕੇ ਬਚਿਆਂ ਦਾ ਪੇਟ ਪਾਲਣਾ ਚਾਹੀਦਾ ਹੈ—

ਮੈਂ ਇਸ ਘਾਟ ਦਾ ਕਾਰਨ ਭੀ ਉਹੋ ਮਧ-ਸ਼ਰੇਣਿਕ ਕੁਰਚੀਆਂ ਹੀ ਸਮਝਦਾ ਹਾਂ—ਕਿਉਂਕਿ ਕਰਨਜੀਤ ਟਿਊਸ਼ਨ ਲਈ ਤਿਆਰ ਹੈ—ਜੇ ਕੋਈ ਘਰ ਆ ਕੇ ਉਸ ਨੂੰ ਅਰਜ਼ ਕਰੇ, ਨਾਲੇ ਉਸ ਨੂੰ ਬੀ. ਏ. ਜਾਂ ਐਮ. ਏ. ਤੋਂ ਘਟ ਟਿਊਸ਼ਨ ਕਰਨਾ ਖਾਸ ਉਤਸ਼ਾਹ ਨਹੀਂ ਹੁੰਦਾ–ਇਹ ਉਸ ਦੀ ਕਮਜ਼ੋਰੀ ਦਿਨ-ਬ-ਦਿਨ ਤਰੱਕੀ ਵਲ ਹੈ।

ਕਰਨਜੀਤ ਕਦੀ ਮਹੀਨੇ ਦੋ ਮਹੀਨਿਆਂ ਬਾਅਦ ਕਵਿਤਾ ਭੀ ਲਿਖਦਾ ਹੈ–ਸ਼ਾਇਦ ਜ਼ਿੰਦਗੀ ਵਿਚ ਜੂਝ ਰਹੇ ਮਨੁਖਾਂ ਲਈ ਕਵਿਤਾ ਲਿਖਣਾ ਜਾਂ ਕਹਾਣੀ ਝਰੀਟਨਾ ਜ਼ਰੂਰੀ ਹੈ—ਉਸ ਨੇ ਆਪਣੇ ਜਜ਼ਬਾਤਾਂ ਨੂੰ ਬੇ-ਲਗਾਮ ਕਰਕੇ ਕਿਸੇ ਢਾਹੂ ਪਾਸੇ ਨਹੀਂ ਲਗਣ ਦਿਤਾ ਕਿਉਂਕਿ ਜਦੋਂ ਕਵਿਤਾ ਲਿਖ ਲੈਂਦਾ ਹੈ—ਤਾਂ ਆਪਣੇ ਸਾਥੀਆਂ ਨੂੰ ਸੁਣਾਉਣ ਲਈ ਉਤਾਵਲਾ ਰਹਿੰਦਾ—ਉਹ ਘਰੋਂ ਭਾਵੇਂ ਸਬਜੀ ਲੈਣ ਲਈ ਤੁਰਿਆ ਹੋਵੇ ਭੁਲ ਜਾਵੇਗਾ–ਕਵਿਤਾ ਸੁਣਾ ਕੇ ਰਹੇਗਾ।

ਉਸ ਦੀ ਕਵਿਤਾ ਵਿਚ ਅਜ ਕਲ ਦੇ ਪ੍ਰਯੋਗਵਾਦੀਆਂ ਵਾਂਗ ਊਟ ਪਟਾਂਗ ਨਹੀਂ—ਨਾ ਹੀ ਨਾਮ ਧਰੀਕ ਪ੍ਰਗਤਿਵਾਦੀਆਂ ਵਾਂਗ ਨਾਹਰਾਬਾਜ਼ੀ ਹੈ। ਉਸ ਦੀ ਕਵਿਤਾ ਨੂੰ ਤੁਸੀਂ ਬੋਧਿਕ ਕਵਿਤਾ ਕਹਿ ਸਕਦੇ ਹੋ—ਜੋ ਹਾਲਾਤ ਦਾ ਸਹੀ ਨਿਰਨਾ ਕਰਕੇ ਕਿਸੇ ਠੀਕ ਸੇਧ ਨੂੰ ਦਰਸਾਂਦੀ ਹੈ—ਉਹ ਹਮੇਸ਼ਾ ਖੁਲ੍ਹੀ ਕਵਿਤਾ ਲਿਖਦਾ ਹੈ —ਉਸ ਦੀਆਂ ਕਵਿਤਾਵਾਂ ਵਿਚ ਖਿਆਲ ਦੀ ਉਡਾਰੀ ਤੇ ਢੁਕਵੇਂ ਸ਼ਬਦਾਂ ਦੀ ਵਰਤੋਂ ਤੇ ਸਰਲ ਤੇ ਸਪਸ਼ਟ ਬੋਲੀ ਹੁੰਦੀ ਹੈ।

ਹੇਠ ਲਿਖੀ ਕਵਿਤਾ ਦੀਆਂ ਟੁਕਾਂ ਤੋਂ ਉਸ ਦੇ ਜਜਬਾਤ ਦਾ ਸਹੀ ਅਨੁਮਾਨ ਲਾਇਆ ਜਾ ਸਕਦਾ ਹੈ।

ਬਹੁਤ ਰੋ ਲਿਆ ਮਨਾ, ਵਗਾ ਲਏ ਲਖਾਂ ਝਨਾਂ।

... ... ...

ਅਕਾਰਥ ਹੀ ਤਾਂ ਗਈ ਹੈ ਮੇਰੇ ਗੀਤਾਂ ਦੀ ਤੜਪ
ਤੜਪ ਨੂੰ ਵੰਗਾਰ ਬਣਨਾ ਚਾਹੀਦੈ।

... ... ...

ਮਾਰ ਇਕ ਚੇਤਨਾ ਦੀ ਫੂਕ, ਇਸ ਚਿਣਗ ਨੂੰ,
ਇਨਕਲਾਬੀ ਕਰਮ ਹੋਰ ਗਰਮ ਹੋ ਜਾਏ–

ਕਰਨਜੀਤ ਇਕ ਚੇਤੰਨ ਕਵੀ ਹੀ ਨਹੀਂ ਸਗੋਂ ਇਕ ਸੁਲਝਿਆ ਹੋਇਆ ਆਲੋਚਕ ਭੀ ਹੈ—ਤੇ ਆਲੋਚਨਾ ਕਰਨ ਸਮੇਂ ਉਹ ਬਿਲਕੁਲ ਬੇ-ਲਿਹਾਜ਼ ਤੇ ਨਿਡਰ ਹੁੰਦਾ ਹੈ—ਤੇ "ਯਾਰੀ ਪਾਲਣ" ਦਾ ਵਿਚਾਰ ਉਸ ਦੇ ਮਨ ਵਿਚ ਭੀ ਨਹੀਂ ਹੁੰਦਾ–ਸਾਹਿਤਕ ਪਿੜ ਵਿਚ ਆਲੋਚਨਾ ਕਰ ਰਿਹਾ ਹੋਵੇ ਜਾਂ ਨਿਜੀ-ਜੁੰਡਲੀ ਵਿਚ ਉਹ ਸਪਸ਼ਟ ਤੇ ਬੇਲਾਗ ਵਿਚਾਰ ਦਸੇਗਾ—ਦੋਸਤਾਂ ਵਿਚ ਉਹ ਕਿਸੇ ਨੂੰ "ਲਾ-ਪ੍ਰਵਾਹ" ਕਿਸੇ ਹੋਰ ਨੂੰ 'ਕਚੇਰਾ ਬੰਦਾ' ਤੇ ਕਿਸੇ ਵਾਸਤੇ "ਨਾਹਰੇ ਬਾਜ਼" ਜਿਹੇ ਕਰੜੇ ਸ਼ਬਦਾਂ ਦਾ ਪ੍ਰਯੋਗ ਕਰਦਾ ਹੈ—ਤੇ ਜਿਸ ਬੰਦੇ ਨੂੰ ਉਹ ਘਟੀਆ ਤੋਂ ਘਟੀਆ ਸਮਝੇ ਉਸ ਨੂੰ "ਫੁਕਰਾ" ਦੇ ਸ਼ਬਦ ਨਾਲ ਨਿਵਾਜੇਗਾ—ਇਸ ਤਰ੍ਹਾਂ ਸਾਹਿਤਕ ਖੇਤਰ ਵਿਚ ਵਡੇ ਵਡੇ ਬੁਰਜਾਂ ਦੀ ਨਾਂ ਪ੍ਰਵਾਹ ਕਰਦਾ ਹੋਇਆ— ਨਿਡਰਤਾ ਤੇ ਸਾਹਸ ਨਾਲ ਆਪਣਾ ਦ੍ਰਿਸ਼ਟੀ ਕੋਣ ਰਖਦਾ ਹੈ—ਉਸ ਨੂੰ ਪੰਜਾਬੀ ਦੀ ਮਸ਼ਹੂਰ ਕਵਿਤ੍ਰੀ ਅੰਮ੍ਰਿਤਾ ਤੇ ਪ੍ਰਸਿਧ ਕਵੀ ਮੋਹਨ ਸਿੰਘ ਜ਼ਿਆਦਾ ਅਪੀਲ ਨਹੀਂ ਕਰਦੇ--

ਕਿਉਂਕਿ ਉਹ ਜਨਤਕ ਪਿੜਾਂ ਤੋਂ ਬਾਹਰ ਰਹਿ ਕੇ ਲਿਖਦੇ ਹਨ ਤੇ ਪ੍ਰਗਤੀਵਾਦੀ ਹੋਣਾ ਉਨ੍ਹਾਂ ਦਾ ਇਕ ਫੈਸ਼ਨ ਹੈ–ਕਰਨਜੀਤ ਨਾ ਹੀ ਮਹਾਨ ਵਾਰਤਕ–ਲਿਖਾਰੀ, ਸ: ਗੁਰਬਖਸ਼ ਸਿੰਘ ਪ੍ਰੀਤ ਲੜੀ ਤੇ ਪੰਜਾਬੀ ਦੇ ਮੰਨੇ ਪ੍ਰਮੰਨੇ ਸਾਹਿਤਕਾਰ ਡਾਕਟਰ ਵੀਰ ਸਿੰਘ ਨੂੰ ਸਾਹਿਤ ਵਿਚ ਉਹ ਸਥਾਨ ਦੇਂਦਾ ਹੈ— ਜਿਹੜੀ ਕਿ ਆਮ ਅਲੋਚਕ ਉਨ੍ਹਾਂ ਨੂੰ ਸ਼ਰਧਾ ਨਾਲ ਦੇ ਛਡਦੇ ਹਨ—ਸ਼ਾਇਦ ਇਸ ਲਈ ਕਿ ਮਾਰਕਿਸਟ ਦ੍ਰਿਸ਼ਟੀ ਕੋਨ ਤੋਂ ਪੂਰੇ ਨਹੀਂ ਉਤਰਦੇ—ਉਸਦੇ

ਪਿਆਰੇ ਕਵੀ ਬਾਵਾ ਬਲਵੰਤ ਤੇ ਸੰਤੋਖ ਸਿੰਘ ਧੀਰ ਹਨ—ਉਹ ਸੁਜਾਨ ਸਿੰਘ ਨੂੰ ਸਟੈਂਡਰਡ ਦਾ ਕਹਾਣੀਕਾਰ ਮੰਨਦਾ ਹੈ-ਸੰਤ ਸਿੰਘ ਬਾਰੇ ਉਹਦੀ ਰਾਏ ਹੈ ਕਿ ਸੇਖੋਂ ਇਕ ਪੰਜਾਬੀ ਦਾ ਸੂਝਵਾਨ ਆਲੋਚਕ ਤੇ ਸਫਲ-ਇਕਾਂਗੀ-ਨਾਟਕਕਾਰ ਹੈ—ਉਹ ਨੰਗੀਆਂ ਰਾਜਨੀਤਕ ਕਵਿਤਾਵਾਂ ਦੀ ਪ੍ਰਸੰਸਾ ਕਰਦਾ ਹੈ-ਤੇ ਨਿਰੋਲ ਸਾਹਿਤਕ ਲੇਖਾਂ ਵਿਚ ਰਾਜਨੀਤਕ ਬੰਦਿਆਂ ਦੀਆਂ ਰਾਵਾਂ ਨੂੰ ਵਿਸ਼ੇਸ਼ ਕਰਕੇ ਪੇਸ਼ ਕਰਦਾ ਹੈ-

ਕਰਨਜੀਤ ਇਕ ਸੁਚੱਜਾ ਬੁਲਾਰਾ ਭੀ ਹੈ-ਜਦੋਂ ਉਹ ਆਪਣੇ ਪੜਚੋਲੀਆਂ ਨੂੰ ਜਵਾਬ ਦੇ ਰਿਹਾ ਹੁੰਦਾ ਹੈ—ਤਾਂ ਇਕ ਇਕ ਨੁਕਤੇ ਨੂੰ ਇਸ ਤਰ੍ਹਾਂ ਸੁਚੱਜੇ ਢੰਗ ਨਾਲ ਸਪਸ਼ਟ ਕਰਦਾ ਹੈ—ਕਿ ਨੁਕਤਾ-ਚੀਨਾਂ ਨੂੰ ਉਸ ਨਾਲ ਆਮ ਤੌਰ ਤੇ ਸਹਿਮਤ ਹੋਣਾ ਹੀ ਪੈਂਦਾ ਹੈ—ਉਸ ਪਾਸ ਚੋਖੀਆਂ ਵਜ਼ਨਦਾਰ ਉਦਾਹਰਨਾਂ ਤੇ ਦਲੀਲਾਂ ਹੁੰਦੀਆਂ ਹਨ, ਜਿਨ੍ਹਾਂ ਨੂੰ ਸੁਨਣ ਤੋਂ ਬਾਅਦ ਬਹੁ ਸਾਰੇ ਸ਼ਕ ਤੇ ਭੁਲੇਖੇ ਦੂਰ ਹੋ ਜਾਂਦੇ ਹਨ—ਤੇ ਉਹ ਚੰਗਾ ਚੋਖਾ ਪ੍ਰਭਾਵ ਪਾਣ ਵਿਚ ਸਫਲ ਹੁੰਦਾ ਹੈ—

ਜਦੋਂ ਉਹ ਲੈਕਚਰ ਦੇ ਰਿਹਾ ਹੁੰਦਾ ਹੈ—ਮੈਨੂੰ ਇੰਝ ਪ੍ਰਤੀਤ ਹੁੰਦਾ ਹੈ ਜਿਵੇਂ ਮੈਸਮਰੇਜ਼ਮ ਦਾ ਤਮਾਸ਼ਾ ਦਿਖਾ ਰਿਹਾ ਹੋਵੇ—ਤੇ ਕਹਿ ਰਿਹਾ ਹੋਵੇ ।

ਲੜਕੇ ਤੁਮ ਕੌਣ ? ਆਮਲ
ਮੈਂ ਕੌਣ ? ਮਾਮੂਲ
ਜੋ ਪੂਛਾਂਗਾ—ਬਤਾਓਗੇ—? ਬਤਾਊਂਗਾ

## ਦੀਵਾਨ ਸਿੰਘ 'ਦੀਵਾਨਾ'

ਦੀਵਾਨ ਸਿੰਘ ਦੇ ਨਾਮ ਸੰਸਕਰਨ ਵੇਲੇ ਬਜ਼ੁਰਗਾਂ ਨੇ ਜ਼ਰੂਰ ਇਕ ਮਨ ਇਕ ਚਿਤ ਹੋ ਕੇ ਅਰਦਾਸ ਕੀਤੀ ਹੋਵੇਗੀ – ਜਿਸ ਦਾ ਫਲ ਸਰੂਪ ਦੀਵਾਨ ਸਿੰਘ ਸਚ ਮੁਚ ਹੀ ਆਪਣੇ ਨਾਮ ਮੁਤਾਬਿਕ ਹੀ ਸਿਧ ਹੋਇਆ—ਦੀਵਾਨ ਸਿੰਘ ਨੂੰ ਅਕਸਰ ਦੀਵਾਨ ਲਾਹੁਣ ਦੀ ਆਦਤ ਹੈ—ਜ਼ਰੂਰੀ ਨਹੀਂ ਕੋਈ ਧਾਰਮਿਕ ਸਥਾਨ ਤੇ ਹੋਵੇ, ਉਹ ਕਿਸੇ ਗਲੀ ਕਿਸੇ ਬਾਜ਼ਾਰ ਕਿਸੇ ਨੁਕਰ ਵਿਚ ਦੀਵਾਨ ਸਜਾ ਸਕਦਾ ਹੈ—ਭਾਵੇਂ ਇਕ ਬੰਦਾ ਹੋਵੇ ਜਾਂ ਦੋ ਤੇ ਬਹਿਸ ਕਰਨਾ ਉਸ ਦੀ ਹੋਬੀ ਹੈ—ਉਹ ਠੀਕ ਹੋਵੇ ਚਾਹੇ ਗਲਤ ਡਟਿਆ ਹੀ ਰਹੇਗਾ– ਉਸ ਨੂੰ ਕਿੰਨਾ ਹੀ ਜ਼ਰੂਰੀ ਕੰਮ ਕਿਉਂ ਨਾ ਹੋਵੇ ਉਹ ਬਹਿਸ ਦਾ ਭੋਗ ਪਾਏ ਬਿਨਾਂ ਬਿਲਕੁਲ ਨਹੀਂ ਜਾਂਦਾ—

ਇਕ ਵਾਰ ਉਹ ਐਮ. ਏ. ਦਾ ਕੋਈ ਪੇਪਰ ਦੇ ਰਿਹਾ ਸੀ—ਉਨ੍ਹਾਂ ਹੀ ਦਿਨਾਂ ਵਿਚ ਨਗਰ-ਸਭਾ ਦੀ ਚੋਣ ਆ ਗਈ; ਦੀਵਾਨਾ ਜੀ ਅੰਮ੍ਰਿਤ ਵੇਲੇ ਘਰੋਂ ਨਿਕਲ ਤੁਰੇ, ਅਗੇ ਤੇ ਰਾਤ ਨੂੰ ਦੀਵਾਨਾ ਜੀ ਹਰ ਵਕਤ ਇਸ ਟੋਅ ਵਿਚ ਰਹਿੰਦੇ ਹਨ ਕਿ ਕੋਈ ਗਲ-ਬਾਤ ਦਾ ਅਵਸਰ ਮਿਲੇ—ਉਹ ਹਰ ਵਕਤ ਅਖਬਾਰੀ ਵਾਕਫੀਅਤ ਨਾਲ ਨਕੋ ਨਕ ਭਰਪੂਰ ਹੁੰਦੇ ਹਨ—ਇਕ ਵਾਰ ਇਕ ਮਿਤਰ ਜੀਤ ਨੇ ਭਾਰਤ-ਚੀਨ ਬਾਰੇ ਵਾਕਫੀਅਤ ਚਾਹੀ ਸੀ ਤੇ ਰੱਬ ਸਬੱਬੀ—ਉਹ ਅਗਲੇ ਹੀ ਦਿਨ ਦਫਤਰ ਵਲੋਂ ਹਫਤੇ ਲਈ ਕਿਤੇ ਬਾਹਰ ਚਲਾ ਗਿਆ, ਦੀਵਾਨਾ ਜੀ ਰੋਜ਼ ਸੁਬਾਹ—ਸ਼ਾਮ ਉਸ ਦੇ ਘਰ ਦਾ ਚਕਰ ਲਾਂਦੇ ਤੇ—ਉਸ ਜਦ ਅਠਵੇਂ ਦਿਨ ਉਹ ਵਾਪਸ ਆਇਆ ਤਾਂ ਦੀਵਾਨਾ ਜੀ ਨੇ 4 ਘੰਟੇ ਲਾ ਕੇ

ਭਾਰਤ—ਚੀਨ ਸਬੰਧਾਂ ਬਾਰੇ ਪੂਰੀ ਪੂਰੀ ਵਾਕਫੀਅਤ ਕਰਾਈ—ਸੁਨਣ ਵਾਲੇ ਨੇ ਜ਼ਰੂਰ ਐਨਾਸੀਨ ਦੀ ਗੋਲੀ ਖਾਧੀ ਹੋਵੇਗੀ—ਪਰ ਦੀਵਾਨਾ ਜੀ ਦੀ ਆਤਮਾ ਪੂਰਨ ਸੰਤੁਸ਼ਟ ਹੋ ਗਈ ਜਾਪਦੀ ਸੀ।

ਗਲ-ਬਾਤ ਦੇ ਦੂਰਾਨ ਦੀਵਾਨਾ ਜੀ ਅਕਸਰ Basic ਕਿਤਾਬਾਂ ਪੜ੍ਹਣ ਦੀ ਨਸੀਹਤ ਕਰਦੇ ਹਨ—ਤੇ ਉਹ ਆਮ ਕਰਕੇ ਲੋਕਾਂ ਤੇ ਗਿਲਾ ਭੀ ਕਰਦੇ ਹਨ—ਕਿ ਉਨ੍ਹਾਂ ਨੂੰ ਜਥੇਬੰਧਕ ਸੂਝ ਨਹੀਂ—ਇਕ ਵਾਰ ਦੀਵਾਨਾ ਜੀ ਦੇ ਬੜੇ ਹੀ ਨਜ਼ਦੀਕੀ ਰਿਸ਼ਤੇਦਾਰ ਦਾ ਕਾਰਜ ਸੀ ਤੇ 50 ਆਦਮੀਆਂ ਦੀ ਜੰਝ ਲਿਆਣ ਦਾ ਫੈਸਲਾ ਹੋਇਆ, ਪਰ ਉਥੇ ਪੰਜ ਬੰਦੇ ਜ਼ਿਆਦਾ ਆ ਗਏ—ਦੀਵਾਨਾ ਜੀ ਬੜੇ ਦੁਖੀ ਹੋਏ—ਜਦ ਦੋ ਤਿੰਨ ਜਾਣੇ ਹੋਰ ਆਂਦੇ ਦਿਸੇ ਤਾਂ ਦੀਵਾਨਾ ਜੀ ਆਪੇ ਤੋਂ ਬਾਹਰ ਹੋ ਗਏ—ਕਹਿਣ ਲਗੇ—"ਹੁਣੀ ਰਾਤ ਤਕ ਆਈ—ਓ ਜਾਣੇ ਆਂ—" ਉਨ੍ਹਾਂ ਦੀਆਂ ਮੁਛਾਂ ਤੇ ਬੁਲ੍ਹ ਫਰਕ ਰਹੇ ਸਨ—ਮੈਂ ਪਾਸ ਹੀ ਖੜਾ ਦੀਵਾਨਾ ਸਾਹਿਬ ਦੀ ਹਾਲਤ ਦਾ ਜਾਇਜ਼ਾ ਲੈ ਰਿਹਾ ਸਾਂ ਮੈਥੋਂ ਰਿਹਾ ਨਾ ਗਿਆ—'ਸ਼ਰਾਰਤ ਦੇ ਲਹਿਜੇ ਵਿਚ ਆਖਿਆ'—'ਦੀਵਾਨਾ ਜੀ ਇਨ੍ਹਾਂ ਨੂੰ ਕੋਈ ਜਥੇਬੰਧਕ ਸੂਝ ਨਹੀਂ', ਮੇਰੀ ਗਲ ਸੁਣਦੇ ਦੀਵਾਨਾ ਜੀ ਮੁਛਾਂ ਵਿਚ ਮੁਸਕਰਾ ਪਏ।

ਦੀਵਾਨਾ ਜੀ ਨਵੀਨ ਵਿਚਾਰਾਂ ਦੇ ਧਾਰਨੀ ਹਨ, ਤੇ ਲੋਕਾਂ ਵਾਂਗ ਹਰ ਰਸਮ ਰਿਵਾਜ਼ ਦੇ ਮਗਰ ਨਹੀਂ ਲਗ ਦੌੜਦੇ—ਤੇ ਨਾ ਹੀ ਦੋਸਤਾਂ ਮਿਤਰਾਂ ਨੂੰ ਪੁਰਾਨੀਆਂ ਰਿਵਾਜ਼ਾਂ ਤੇ ਚਲਣ ਦੀ ਆਗਿਆ ਦੇਂਦੇ ਹਨ—ਸਗੋਂ ਡਟ ਕੇ ਵਿਰੋਧ ਕਰਦੇ ਹਨ—ਇਕ ਵਾਰ ਇਕ ਦੋਸਤ ਦੇ ਆਪਣੇ ਵਿਆਹ ਤੇ ਦੀਵਾਨਾ ਜੀ ਨੂੰ ਇਕ ਕੰਮ ਦਸਦਿਆਂ ਕਿਹਾ—ਦੀਵਾਨਾ ਜੀ ਕਿਰਪਾਨ ਲਿਆਉਣ ਦੀ ਡਿਊਟੀ ਤੁਹਾਡੀ ਹੈ, ਭੁਲਣਾ ਨਾ—ਦੀਵਾਨਾ ਜੀ, ਝਟ ਬੋਲ ਉਠੇ, "ਓ ਕਦਮ ਕਦਮ ਤੇ ਥਾਨੇ ਬੈਠੇ ਆ, ਕਿਰਪਾਨ ਦੀ ਕੀ ਲੋੜ ਐ"

ਮਿੱਤਰ ਨੇ ਉਤਰ ਦਿਤਾ—ਬਈ ਰਸਮ ਤਾਂ ਪੂਰੀ ਕਰਨੀ ਐ"

ਦੀਵਾਨਾ ! ਓ ਛਡ ਯਾਰ ਅਸੀਂ ਦੋ ਵਿਆਹ ਕਰਾਏ, ਦੋਵੇਂ ਵਾਰੀ ਹੀ ਨਿਹਥੇ ਲੜੇ"—

ਕਹਾਣੀਆਂ ਨਾਵਲਾਂ—ਨਾਟਕਾਂ ਵਗੈਰਾ ਪੜ੍ਹਨ ਦਾ ਦੀਵਾਨਾ ਜੀ ਨੂੰ ਬਿਲਕੁਲ ਸ਼ੌਕ ਨਹੀਂ—ਜੇ ਕਦੇ ਕਿਸੇ ਮਿੱਤਰ ਦੀ ਸਿਫਾਰਸ਼ ਤੇ ਕੋਈ ਨਾਵਲ

ਸ਼ੁਰੂ ਭੀ ਕਰਦੇ ਹਨ ਤਾਂ ਮਸਾਂ ਪੰਜ ਸਤ ਸਫੇ ਪੜ੍ਹ ਸਕਣਗੇ—ਤੇ ਬਸ। ਹਾਂ ਉਨ੍ਹਾਂ ਨੂੰ ਰਾਜਨੀਤਕ ਸਾਹਿਤ ਪੜ੍ਹਨ ਦੀ ਚੰਗੀ ਦਿਲਚਸਪੀ ਹੈ—ਉਹ ਹਰ ਰੋਜ਼ ਦੋ ਅਖਬਾਰ ਲੈਂਦੇ ਹਨ—ਤਿੰਨ ਚਾਰ ਸਪਤਾਹਿਕ ਹੀ ਆ ਜਾਂਦੇ ਹਨ—ਤੇ ਦੋ ਤਿੰਨ ਮਾਸਿਕ ਭੀ ਜ਼ਰੂਰ ਪੜ੍ਹਨਗੇ—ਇਸ ਤੋਂ ਇਲਾਵਾ ਉਨ੍ਹਾਂ ਮਹੀਨੇ ਵਿਚ ਇਕ ਦੋ ਕਿਤਾਬਾਂ ਦਾ ਭੀ ਭੋਗ ਪਾਉਣਾ ਹੁੰਦਾ ਹੈ—ਅਜਿਹੀਆਂ ਕਿਤਾਬਾਂ ਜੋ ਅਤਿ ਖੁਸ਼ਕ ਹੁੰਦੀਆਂ—(ਉਨ੍ਹਾਂ ਦੇ ਸੁਭਾਹ ਵਾਂਗੂ) ਪਰ ਉਹ ਪੜ੍ਹ ਕੇ ਡਾਢੀ ਖੁਸ਼ੀ ਮਾਸੂਸ ਕਰਦੇ ਹਨ—ਉਨ੍ਹਾਂ ਦੇ ਲਾਗੇ ਚਾਗੇ ਘਟ ਹੀ ਅਜਿਹਾ ਵਿਅਕਤੀ ਹੋਵੇਗਾ—ਜੋ ਉਨ੍ਹਾਂ ਵਾਂਗ ਰਾਜਨੀਤੀ ਸਬੰਧੀ ਇਨ੍ਹਾਂ ਸਾਹਿਤ ਗਹੁ ਨਾਲ ਵਾਚੇ—ਇਸ ਤੋਂ ਛੁਟ ਉਹ ਰੇਡੀਓ ਤੋਂ ਦੋਵੇਂ ਵਕਤ ਖਬਰਾਂ ਜ਼ਰੂਰ ਸੁਣਦੇ ਹਨ—ਤੇ ਜਦੋਂ ਕੋਈ ਜ਼ਰੂਰੀ ਖਬਰ ਸੁਣਦੇ ਜਾਂ ਪੜ੍ਹਦੇ ਹਨ ਤਾਂ ਫੌਰਨ ਆਪਣੇ ਦੋਸਤ ਪਰਕਾਸ਼ ਦੇ ਘਰ ਦਾ ਦਰਵਾਜ਼ਾ ਖੜਕਾਂਦੇ ਹਨ—ਤੇ ਦਸਤਕ ਸੁਣਦੇ ਹੀ ਉਹ ਸਮਝ ਲੈਂਦਾ ਹੈ ਕਿ ਕੋਈ ਨਾ ਕੋਈ ਭਾਣਾ ਵਰਤ ਹੀ ਗਿਆ ਹੋਵੇਗਾ ਕਿਉਂਕਿ ਦੀਵਾਨਾ ਜੀ ਰਾਤ ਨੂੰ 10 ਵਜੇ ਵਿਚਾਰ—ਵਟਾਂਦਰਾ ਕਰਨ ਆਏ ਹਨ, ਅੰਦਰੋਂ ਹੀ ਸੋਫੇ ਤੇ ਬੈਠਾ ਜਾਂ ਪਲੰਘ ਤੇ ਬੈਠਾ ਬਰਾਜਮਾਨ ਪਰਕਾਸ਼ ਪੁਛੇਗਾ—

"ਦੀਵਾਨਾ ਜੀ—ਕੀ ਭਾਣਾ ਵਰਤ ਗਿਆ"—

"ਓਹ ਤੂੰ ਬੂਹਾ ਤਾਂ ਖੋਹਲ—ਦਸਦਾ ਤੈਨੂੰ"

ਪਰਕਾਸ਼ ਦਿਖਾਵੇਂ ਵੀ ਬੇ-ਦਿਲੀ ਨਾਲ ਦਰਵਾਜ਼ਾ ਖੋਹਲਦਾ ਹੈ।

ਦੀਵਾਨਾ—ਓ ਬਈ—ਹਰਿਆਨੇ ਦੀ ਵਜ਼ਾਰਤ ਟੁਟਣ ਲਗੀ ਐ—

ਪਰਕਾਸ਼—"ਦਾਸ ਨੂੰ ਕੀ ਹੁਕਮ ਐ ਫਿਰ"

ਦੀਵਾਨਾ—"ਮੈਂ ਤੈਨੂੰ ਦਸਣ ਆਇਆ" ਸਗੋਂ—

ਪਰਕਾਸ਼—"ਫਿਰ ਮੈਂ ਕੋਈ ਬੰਸੀ ਲਾਲ ਨੂੰ ਥੰਮ ਦਿਆਂ"

ਦੀਵਾਨਾ—"ਬਕਵਾਸ ਕਰੀ ਜਾ ਰਿਐ—ਮੈਂ ਏਨੀ ਠੰਡ ਵਿਚ ਘਰੋਂ ਤੁਰ ਕੇ ਦਸਣ ਆਇਆ—

ਪਰਕਾਸ਼—ਫੇਰ ਸੰਜੀਦਾ ਹੋ ਗਿਆ ਤੇ ਫੇਰ ਅਸੀਂ ਕਿੰਨੀ ਦੇਰ ਹਰਿਆਨਵੀ ਗਿਰਗਟਾਂ ਬਾਰੇ ਤੇ ਭਾਰਤੀ ਇਖਲਾਕ ਸਬੰਧੀ ਵਿਚਾਰ ਵਟਾਂਦਰਾ ਕਰਦੇ ਰਹੇ—

ਦੀਵਾਨਾ ਜੀ **Self—made** ਮਨੁਖ ਹਨ—ਉਨ੍ਹਾਂ ਮਿਲਟਰੀ ਦੀ ਸੇਵਾ

ਕੀਤੀ—ਰੇਡੀਓ ਦਾ ਕੰਮ ਸਿਖਿਆ, ਬਾਗਾਂ ਵਿਚ ਤੋਤੇ ਉਡਾਏ—ਪਰ ਅਨਪੜ੍ਹਾਂ ਦੇ ਟਬਰ ਦੇ ਮੈਂਬਰ ਹੋਣ ਦੇ ਬਾਵਜੂਦ ਉਨ੍ਹਾਂ ਪੜ੍ਹਾਈ ਲਈ ਸੰਘਰਸ਼ ਜਾਰੀ ਰਖਿਆ, ਜਦੋਂ ਪਾਕਿਸਤਾਨ ਤੋਂ ਆਏ ਸਨ ਤਾਂ ਉਹ ਅਠ ਜਮਾਤਾਂ ਪਾਸ ਸਨ—ਤੇ ਘਰਦਿਆਂ ਨੇ ਆਪਣੇ ਜੱਦੀ ਪੇਸ਼ੇ ਬਾਗਾਂ ਵਿਚ ਤੋਤੇ ਉਡਾਣ ਤੇ ਲਾ ਦਿਤਾ ਕਿਉਂਕਿ ਦੀਵਾਨਾ ਜੀ ਨੂੰ ਜ਼ਰਾ ਜਥੇਬੰਦ ਸੂਝ ਸੀ ਇਸ ਲਈ ਉਨ੍ਹਾਂ ਪੜ੍ਹਾਈ ਦਾ ਸਿਲਸਲਾ ਜਾਰੀ ਰਖਿਆ ਤੇ ਹੁਣ ਇਕ ਉਘੇ ਕਾਲਜ ਵਿਚ ਅਧਿਆਪਕ ਦੇ ਤੌਰ ਤੇ ਸੇਵਾ ਕਰ ਰਹੇ ਹਨ—

ਇਸ ਤੋਂ ਪਹਿਲਾਂ ਉਹ ਕਈ ਵਾਰ ਮਾਸਟਰ ਜੀ ਤੋਂ ਹੈੱਡ ਮਾਸਟਰ-ਤੇ ਫੇਰ ਹੈੱਡ ਮਾਸਟਰ ਤੋਂ ਮਾਸਟਰ ਜੀ ਬਣੇ—ਕਈਆਂ ਨੂੰ ਉਲਟ ਬਾਜੀਆਂ ਲਵਾਈਆਂ—ਕਈ ਵਾਰ ਲਾਈਆਂ—ਉਨ੍ਹਾਂ ਨੂੰ ਮਹਿਕਮਾ ਤਾਲੀਮ ਦੀਆਂ ਧੁੰਨਤਰਾਂ ਬਾਰੇ ਪੂਰੀ ਪੂਰੀ ਵਾਕਫੀਅਤ ਹੈ, ਉਹ ਜਾਣਦੇ ਹਨ ਕਿ ਸਕੂਲ ਕਮੇਟੀ ਦੇ ਕਿਸ ਮੈਂਬਰ ਨੂੰ ਕਿਸ ਤਰ੍ਹਾਂ ਢਾਲਣਾ ਹੈ ਉਹਨਾਂ ਨੂੰ ਗਿਆਨ ਹੈ ਕਿ ਫਲਾਨਾ ਫੰਡ ਅਮਕੇ ਆਦਮੀ ਨੇ ਕਿਸ ਤਰ੍ਹਾਂ ਖਾਧਾ ਤੇ ਕਿਵੇਂ ਰਜਿਸਟਰਾਂ ਵਿਚ ਗਲਤ ਅੰਦਰਾਜ ਕੀਤੇ—ਤੇ ਕਿਵੇਂ ਕਿਸੇ ਪਾਸੋਂ ਕਿਤਾਬਾਂ ਦੀ ਕਮਿਸ਼ਨ ਖਾਧੀ-ਸਰਕਾਰ ਨੇ ਅਜਿਹੇ ਗਿਆਨ ਵਾਸਤੇ ਕੋਈ ਡਿਗਰੀ ਮਕੱਰਰ ਨਹੀਂ ਕੀਤੀ ਨਹੀਂ ਤਾਂ ਦੀਵਾਨਾ ਜੀ ਜ਼ਰੂਰ ਪੀ. ਐਚ. ਡੀ. ਵੀ ਹਾਸਿਲ ਕਰ ਲੈਂਦੇ—

ਖੁਸ਼ਕ ਗੱਲਾਂ ਤੇ ਖੁਸ਼ਕ ਸੁਬਾਹ ਕਾਰਨ ਦੀਵਾਨਾ ਜੀ ਕਿਸੇ ਭੀ ਆਦਮੀ ਨਾਲ ਕਿਸੇ ਭੀ ਜਗਾਹ ਝਗੜ ਸਕਦੇ ਹਨ—ਦੇ ਸਮਾਜਕ ਸੂਤਰਾਂ ਵਿਚ ਉਹ ਜਾਣੇ ਪਹਿਚਾਣੇ ਹਨ—ਉਨ੍ਹਾਂ ਦੇ ਦੋਸਤ ਬਹੁਤ ਘਟ ਤੇ ਵਿਰੋਧੀ ਬਹੁਤ ਜਿਆਦਾ ਹਨ।

ਦੀਵਾਨਾ ਜੀ ਜਿਸ ਦੇ ਇਕ ਵਾਰ ਦੁਸ਼ਮਨ ਬਣ ਗਏ ਬਸ ਉਸ ਦੀ ਖੈਰ ਨਹੀਂ ਇਸ ਦੇ ਬਾਵਜੂਦ ਉਹ ਮੇਰੇ ਤੇ ਪਰਕਾਸ਼ ਨਾਲ ਕਈਆਂ ਸਾਲਾਂ ਤੋਂ ਨਿਭਦੇ ਆ ਰਹੇ ਹਨ—ਜਾਣਕਾਰ ਹਲਕਿਆਂ ਨੂੰ ਇਸ ਗਲ ਤੇ ਬਹੁਤ ਹੈਰਾਨੀ ਹੈ—ਜਦੋਂ ਅਸੀਂ ਉਨ੍ਹਾਂ ਤੇ ਦੋਸਤੀ ਦਾ ਦਬਾਅ ਪਾ ਕੇ ਕੋਈ ਕੰਮ ਲੈ ਲੈਂਦੇ ਹਾਂ ਤੇ ਸਾਡੇ ਵਾਕਫਾਂ ਨੂੰ ਹੋਰ ਭੀ ਹੈਰਾਨੀ ਹੁੰਦੀ ਹੈ—ਉਨ੍ਹਾਂ ਦੀ ਨਜ਼ਰਾਂ ਵਿਚ ਦੀਵਾਨਾ ਸ਼ੇਰ ਹੈ—ਜੋ ਕਿਸੇ ਭੀ ਵੇਲੇ ਖਤਰਨਾਕ ਸਾਬਤ ਹੋ ਸਕਦਾ ਹੈ—ਲੋਕ ਸਹਿਮਦੇ ਹਨ-ਅਸੀਂ ਭੀ ਦੀਵਾਨਾ ਜੀ ਨੂੰ ਸ਼ੇਰ ਹੀ ਸਮਝਦੇ ਹਾਂ-ਪਰ ਸਰਕਸ

ਦਾ—ਜਿਸ ਪਾਸੋਂ ਜੋ ਭੀ ਮਰਜੀ ਦੋਸਤੀ ਦੇ ਨਾਂ ਤੇ ਕੰਮ ਲਿਆ ਜਾ ਸਕਦਾ ਹੈ—ਬਹੁਤ ਘਟ ਦੋਸਤਾਂ ਨੂੰ ਪਤਾ ਹੋਵੇਗਾ ਕਿ ਦੀਵਾਨਾ ਜੀ ਨੇ ਆਪਣੀ ਬੱਚੀ ਦੀ ਮੌਤ ਸਬੰਧੀ ਇਕ ਬੜੀ ਜਜ਼ਬਾਤੀ ਨਜ਼ਮ ਲਿਖੀ ਹੈ ਜਿਸਨੂੰ ਸੁਣਦਿਆਂ ਉਨ੍ਹਾਂ ਦੀਆਂ ਅੱਖਾਂ ਚੋਂ ਹਮੇਸ਼ਾ ਪਾਣੀ ਤ੍ਰਿਪ ਤ੍ਰਿਪ ਉਛਲ ਆਂਦਾ ਹੈ—

ਮੀਟ ਖਾਣ ਦੇ ਮਸਲੇ ਵਿਚ ਦੀਵਾਨਾ ਜੀ ਡਾਢੀ ਦਿਲਚਸਪੀ ਰਖਦੇ ਹਨ—ਤੇ ਉਨ੍ਹਾਂ ਦੇ ਘਰ ਵਿਚ ਤਾਂ ਅਕਸਰ ਹਫਤੇ ਵਿਚ ਦੋ ਤਿੰਨ ਵਾਰ ਮਾਸ ਹੀ ਬਣਦਾ ਹੈ ਤੇ ਉਹ ਹਫਤੇ ਦੋ ਹਫਤੀ ਦੋਸਤਾਂ ਨਾਲ ਰਲ ਕੇ ਭੀ ਅਜਿਹਾ ਪ੍ਰੋਗਰਾਮ ਬਣਾਂਦੇ ਹਨ, ਕੇ ਕੇਵਲ ਉਨ੍ਹਾਂ ਨੂੰ ਮੀਟ ਖਾਣ ਦਾ ਹੀ ਸ਼ੌਕ ਹੈ ਸਗੋਂ ਉਨ੍ਹਾਂ ਨੂੰ ਬਨਾਣ ਵਿਚ ਵਧੇਰੇ ਖੁਸ਼ੀ ਹੁੰਦੀ ਹੈ—ਅਜੇ ਕਿ ਹਰ ਵਾਰ ਮੀਟ ਦੇ ਬਨਣ ਵਿਚ ਕੋਈ ਨਾ ਕੋਈ ਕਸਰ ਰਹਿ ਹੀ ਜਾਂਦੀ ਹੈ—ਪਰ ਉਹ ਦਿਲ ਨਹੀਂ ਹਾਰਦੇ—ਤੇ ਵਜ੍ਹਾ ਬਿਆਨ ਕਰਕੇ ਹੀ ਸੰਤੁਸ਼ਟ ਹੋ ਜਾਂਦੇ ਹਨ—

"ਯਾਰ ਐਤਕੀ ਤਾਂ ਮਸਾਲਾ ਹੀ ਜਿਆਦਾ ਪੈ ਗਿਐ"

"ਗਲਿਆ ਨਹੀਂ—ਬਜੁਰਗ ਬਕਰੇ ਦਾ ਹੋਵੇਗਾ"

"ਬਥੇਰਾ ਆਖਿਐ—ਪਾਣੀ ਘਟ ਪਾਵਾਂ—ਪਰ ਪੈ ਹੀ ਗਿਐ"

ਚਲੋ ਚੰਗੈ—ਤਰੀ ਪੀਆਂਗੇ—ਡਟ ਕੇ "ਪਿਛਲੀ ਵਾਰੀ ਤਾਂ ਸੁਕਾ ਹੀ ਰਹਿ ਗਿਆ ਸੀ"

ਹਰ ਵਾਰ ਨੁਕਸ ਦੇ ਬਾਵਜੂਦ ਦੀਵਾਨਾ ਸਾਹਿਬ ਨੂੰ ਆਪਣੀ ਨਿਪੁੰਨਤਾ ਤੇ ਮਾਣ ਹੈ—ਤੇ ਇਸੇ ਬੇ-ਵਜ੍ਹਾ ਭਰੋਸੇ ਨੇ ਉਨ੍ਹਾਂ ਦੇ ਤੋਤੇ ਉਡਾਣ ਤੋਂ ਮੁੰਡੇ ਪੜ੍ਹਾਣ ਤਕ ਪਹੁੰਚਾ ਦਿਤਾ ਹੈ—

# ਸੁਨੀਤਾ

ਪ੍ਰੋਫੈਸਰ ਸਾਹਿਬ ਅਜ ਨਰਮ ਨਰਮ ਤੇ ਮੁਲੈਮ ਮੁਲੈਮ ਜਿਹਾ ਭਾਸ਼ਨ ਦੇ ਰਹੇ ਸਨ ਮੇਰੇ ਦਿਲ ਵਿਚ ਖਿਆਲ ਆਇਆ ਕਿ ਆਉਂਦੇ ਤਾਂ ਅਸੀਂ ਇਮਤਿਹਾਨਾਂ ਦੀ ਤਿਆਰੀ ਲਈ ਹਾਂ—ਪਰ ਏਥੇ ਅਲਫ ਲੈਲਾ ਦੀਆਂ ਕਹਾਣੀਆਂ ਸੁਣਾ ਸੁਣਾ ਸਾਰੀ ਕਲਾਸ ਦੇ ਸਮੇਂ ਨੂੰ ਬੇਰਹਿਮੀ ਨਾਲ ਕਤਲ ਕੀਤਾ ਜਾ ਰਿਹੈ—ਪਰ ਇਕ ਦਮ ਵਿਚਾਰ-ਕਾਟਾਂ ਬਦਲਿਆ ਤੇ ਦੂਜਾ ਵਿਚਾਰ ਉਤਪੰਨ ਹੋਇਆ—ਕਿ ਪਿਆਰ ਤਾਂ ਮਨੁਖ ਦਾ ਅਤਿ ਕੋਮਲ ਜਜ਼ਬਾ ਹੈ—ਇਸ ਬਾਰੇ ਮਨੁਖ ਨੂੰ ਜਿੰਨੀ ਵਾਕਫ਼ੀਅਤ ਮਿਲੇ ਚੰਗੀ ਹੈ—ਨਾਲੇ ਇਥੇ ਕਿਹੜੀ ਵਖਰੀ ਯੂਨੀਵਰਸਿਟੀ ਬਣੀ ਹੈ ਜਿਸ ਦੀਆਂ ਕਲਾਸਾਂ attend ਕਰਕੇ ਜਾਂ ਕੋਰਸ ਪੜ੍ਹ ਕੇ ਪਿਆਰ ਬਾਰੇ ਗਿਆਨ ਪ੍ਰਾਪਤ ਕਰ ਸਕਦੇ ਹਾਂ—ਇਸੇ ਤਰ੍ਹਾਂ ਹੀ ਗਲੀਆਂ ਬਾਜ਼ਾਰ ਤੇ ਕਾਲਜਾਂ ਵਿਚ ਪੜ੍ਹ ਸੁਣ ਕੇ ਇਹ ਕੋਰਸ ਮੁਕੰਮਲ ਕਰਨਾ ਪੈਂਦਾ ਹੈ। ਪ੍ਰੋਫੈਸਰ ਸਾਹਿਬ ਆਪਣੀ ਗਲ ਦੀ ਪੁਸ਼ਟੀ ਲਈ ਇਕ ਉਰਦੂ ਦਾ ਸ਼ੇਅਰ ਸੁਣਾ ਰਹੇ ਸਨ :

ਮਕਤਬੇ ਇਸ਼ਕ ਮੇ ਹਮ ਨੇ ਕਿਆ ਖ਼ੂਬ ਨਜ਼ਾਰਾ ਦੇਖਾ—
ਉਸ ਕੋ ਛੁਟੀ ਨਾ ਮਿਲੀ ਜਿਸ ਨੇ ਸਬਕ ਯਾਦ ਕੀਆ

ਮੈਂ ਇਸ ਸ਼ੇਅਰ ਦਾ ਅੰਤਰੀਵ ਭਾਵ ਸਮਝਣ ਲਈ ਮਨ ਹੀ ਮਨ ਵਿਚ ਕਸ਼ਟ ਕਰ ਰਿਹਾ ਸਾਂ ਕਿ ਪਿਛਲੇ ਬੈਂਚ ਤੇ ਬੈਠੇ ਕਿਸੇ ਸਜਨ ਨੇ ਮੇਰੀ ਸੀਟ ਹੇਠ ਪੈਰ ਨੂੰ ਠਾਹ ਕਰਦੀ ਠੋਕਰ ਮਾਰੀ—ਉਹੋ ਇਹ ਤਾਂ ਮੇਰੇ ਹੀ ਪੈਰ

ਸੀ—ਮੇਰੀ ਬਿਰਤੀ ਲੈਕਚਰ ਵਲੋਂ ਉਖੜ ਗਈ—ਮੈਂ ਇਕ-ਦਮ ਖਬਰਦਾਰ ਹੋ ਗਿਆ ਜਿਵੇਂ ਕੋਈ ਸਿਪਾਹੀ ਰਣ-ਖੇਤ ਵਿਚ ਗੋਲੀ ਦੀ ਆਵਾਜ਼ ਕੰਨੀਂ ਪੈਣ ਤੇ ਹੋ ਜਾਂਦਾ ਹੈ—ਮੈਂ ਪਿਛੇ ਵੱਲ ਤਕਿਆ—ਉਹ ਸਜਨ ਨਹੀਂ ਸਨ—ਸਗੋਂ ਕੋਈ ਸਜਨੀ ਸੀ—ਉਸ ਨੇ ਅਫਸੋਸ ਭਰੇ ਲਹਿਜੇ ਵਿਚ Sorry ਆਖਿਆ—ਆਪਣਾ ਚੜ੍ਹਿਆ ਹੋਇਆ Blood-preasure ਨਾਰਮਲ ਹੋਣ ਲਗਾ—ਮੇਰੇ ਮਨ ਵਿਚ ਖਿਆਲ ਆਇਆ ਜੇ ਇਹ ਕੋਈ ਬੀਬੀ ਨਾ ਹੁੰਦੀ ਬੰਦਾ ਹੁੰਦਾ—ਤਾਂ ਸਹੁ ਭੋਲੇ ਨਾਥ ਦੀ—ਤਾਂ ਇਕ ਵਾਰ ਤਾਂ ਕਲਾਸੋਂ ਬਾਹਰ ਨਿਕਲ ਕੇ ਮੂੰਹ ਤੇ ਪੰਜਾਬ ਦਾ Model ਚਿਤਰ ਦੇਂਦਾ—ਬਾਅਦ ਵਿਚ ਭਾਵੇਂ ਆਪਣੇ ਹੀ ਹਡ ਟੁਟ ਜਾਂਦੇ—ਸੋ ਇਸ ਤਰ੍ਹਾਂ ਮੈਂ ਤੇ ਸੁਨੀਤਾ ਨੇ ਆਪਣੀ ਪ੍ਰਥਮ-ਪ੍ਰੀਚੇ ਦੀ ਰਸਮ ਅਦਾ ਕੀਤੀ—

ਸੁਨੀਤਾ ਇਕ ਕੁੜੀ ਸੀ ਸੁਹਣੀ ਤੇ ਜਵਾਨ—ਇਕ ਸ਼ਾਇਰ ਦੇ ਕਹਿਣ ਅਨੁਸਾਰ ਕਿ ਜਵਾਨ ਉਮਰ ਵਿਚ ਸਾਰੀਆਂ ਹੀ ਕੁੜੀਆਂ ਸੁਹਣੀਆਂ ਹੁੰਦੀਆਂ ਹਨ—ਨਾਲ ਮੈਂ ਪੂਰੀ ਤਰ੍ਹਾਂ ਸਹਿਮਤ ਨਹੀਂ ਕਿਉਂਕਿ ਮੈਂ ਧਾਰਮਿਕ ਵਿਚਾਰਾਂ ਵਿਚ ਬਝੀਆਂ ਜੂੜੇਦਾਰ ਬੀਵੀਆਂ ਤੇ ਨਵੀਨਤਮ ਵਿਧੀ ਨਾਲ ਕਟੇ ਹੋਏ ਵਾਲਾਂ ਵਾਲੀਆਂ ਬਾਬੂ-ਮਾਰਕਾਂ ਲੇਡੀਆਂ, ਦੇਖ ਕੇ ਸਖਤ ਪ੍ਰੇਸ਼ਾਨੀ ਹੁੰਦੀ ਹੈ—ਉਹ ਔਰਤਾਂ ਘਟ ਤੇ ਮਰਦ ਜ਼ਿਆਦਾ ਹੁੰਦੀਆਂ ਹਨ—ਪਰ ਸੁਨੀਤਾ ਇਨ੍ਹਾਂ ਦੋਹਾਂ ਹੀ ਕੁਆਲਟੀਆਂ ਵਿਚ ਨਹੀਂ ਸੀ ਉਹ ਸਧਾਰਨ ਕੁੜੀਆਂ ਵਾਂਗ ਕੁੜੀ ਸੀ—

ਸੁਨੀਤਾ ਸਾਵਲੇ ਰੰਗ ਦੀ ਕੁੜੀ ਸੀ—ਜਿਸ ਦਾ ਕੱਦ-ਕਾਠ ਸਧਾਰਨ ਕੁੜੀਆਂ ਵਾਲਾ—ਉਹ ਦੋ ਗੁਤਾਂ ਕਰਦੀ—ਇਕ ਅਗੇ ਤੇ ਦੂਜੀ ਪਿਛੇ—ਜਦੋਂ ਦੋਵੇਂ ਗੁਤਾਂ ਰਬ ਸਬਬੀ ਇਕੋ ਪਾਸੇ ਹੋ ਜਾਂਦੀਆਂ ਤੇ ਉਹ ਫੌਰਨ ਇਕੋ ਝਟਕੇ ਨਾਲ ਵਿਰੋਧੀ ਪਾਸੇ ਕਰ ਲੈਂਦੀ ਮਤੇ ਕੋਈ ਪਾਸਾ ਭਾਰ ਦੇ ਵਧਨ ਨਾਲ ਉਲ੍ਹਾਰ ਨਾ ਹੋ ਜਾਵੇ—ਉਹ ਬੜੇ ਅੰਦਾਜ਼ ਨਾਲ ਗਲਾਂ ਕਰਦੀ ਤੇ ਗੱਲਾਂ ਦੇ ਦੁਰਾਨ ਜਦੋਂ ਉਹ ਬੁਲ੍ਹਾਂ ਤੇ ਜਬਾਨ ਫੇਰਦੀ ਤਾਂ ਤਾੜਨ ਵਾਲੇ ਤਾੜ ਹੀ ਜਾਂਦੇ ਕਿ ਉਹ Bluff ਖੇਲ ਰਹੀ ਹੈ—ਗੁਸੇ ਦੀ ਹਾਲਤ ਵਿਚ ਭਵਾਂ ਸੁਕੇੜ ਕੇ, ਨਾਸਾਂ ਫੁਲਾ ਕੇ—ਤੇ ਬੁਲ੍ਹ ਕਸੀਸ ਕੇ ਚਿਹਰਾ ਇਸ ਤਰ੍ਹਾਂ ਬਣਾਂਦੀ ਜਿਵੇਂ ਸਾਮ੍ਹਣੇ ਖੜੇ ਵਿਰੋਧੀ ਨੂੰ ਕਹਿ ਰਹੀ ਹੋਵੇ, ''ਤੂੰ ਕਿਹੜੇ ਬਾਗ

ਦੀ ਮੂਲੀ ਹੈਂ !"

ਨਾਈਲੋਨ ਦੀ ਚੁੰਨੀ ਦੀ ਖਬੀ ਬੁਕਲ ਵਿਚ ਉਹ ਚੁਸਤ ਚੁਸਤ ਲਗਦੀ, ਜਦ ਉਹ ਤੁਰਦੀ ਤਾਂ ਉਸ ਦੇ ਅੰਗ ਅੰਗ ਵਿਚ ਐਟਮ ਸ਼ਕਤੀ ਦੌੜਦੀ ਜਾਪਦੀ—ਉਹ ਸਿਰ ਦਾ ਚੀਰ ਲਮ ਸਲੰਮਾ ਤੇ ਇਕ ਦਮ ਸਿਧਾ ਕਢਦੀ, ਇੰਜ ਭਾਸਦਾ ਜਿਵੇਂ ਸਿਧੀ ਸੜਕ ਮੁਰਬਿਆਂ ਨੂੰ ਜਾ ਰਹੀ ਹੋਵੇ—ਤੇ ਜਿਸਮ ਦੇ ਉਭਾਰ ਇੰਝ ਜਾਪਦੇ ਜਿਵੇਂ ਅੰਦਰਲੀਆ ਮੰਗਾਂ ਤੇ ਉਮੰਗਾਂ ਦੇ ਦੋ ਬਾਹਰ-ਮੁਖੀ ਪੈਮਾਨੇ ਲਗੇ ਹੋਣ—ਸੁਨੀਤਾ ਨਹੁੰਆਂ ਤੇ Cutex ਦਾ ਗੂੜ੍ਹੇ ਰੰਗ ਦਾ ਪਾਲਸ਼ ਇਸਤਿਮਾਲ ਕਰਦੀ—ਉਸ ਦੇ ਵਧਾਏ ਹੋਏ ਨਹੁੰਆਂ ਤੋਂ ਯਕੀਨ ਬਝਦਾ ਜਿਵੇਂ ਸੰਸਾਰ ਮੁੜ ਜਾਂਗਲੀ ਦੌਰ ਦੇ ਆਗਾਜ਼ ਦਾ ਚਾਹਵਾਨ ਹੋਵੇ—ਦੁਧ-ਚਿੱਟੇ ਦੰਦ ਹੋਣ ਕਾਰਨ ਭੁਲੇਖਾ ਪੈਂਦਾ ਕਿ ਜਿਵੇਂ ਇਨ੍ਹਾਂ ਦੀ ਸਫਾਈ Colgate ਜਾਂ Binaca ਦੀ ਬਜਾਏ Tinopal ਨਾਲ ਕੀਤੀ ਜਾਂਦੀ ਹੋਵੇ—ਉਸ ਦੀ ਖਬੀ ਗਲ੍ਹ ਤੇ ਗਲਾਂ ਦੇ ਦੁਰਾਨ ਇਕ ਖੂਬਸੂਰਤ ਟੋਇਆ ਜਿਹਾ ਪੈਂਦਾ ਜੋ automatic ਪੂਰਿਆ ਜਾਂਦਾ—ਕਦੀ ਕਦੀ ਪੱਖੇ ਦੀ ਹਵਾ ਨਾਲ ਉਸ ਦੇ ਚਿਹਰੇ ਤੇ ਕਾਲੀ ਸਿਆਹ ਜ਼ੁਲਫ ਕਿਸੇ ਮਾਸੂਮ ਦੇ ਦਿਲ ਵਾਂਗ ਕੰਬਦੀ ਬਹੁਤ ਸੁੰਦਰ ਜਾਪਦੀ—ਸੁਨੀਤਾ ਦੇ ਨਕਸ਼ਾਂ ਵਿਚ ਖਿਚ ਸੀ—ਜਿਨ੍ਹਾਂ ਨੂੰ ਦੇਖ ਕੇ ਕਰਤਾ-ਪੁਰਖ ਵਾਕਿਆ ਈ ਇਕ Artist ਪ੍ਰਤੀਤ ਹੁੰਦਾ ਹੈ—ਜਿਸ ਨੂੰ ਭਾਈ ਜੀ ਭਿਆਨਕ ਤੇ ਖੂੰਨ ਖਾਰ ਦਸਦੇ ਹਨ।

ਸਾਡੇ ਪ੍ਰਾਈਵੇਟ ਕਾਲਜ ਵਿਚ ਮਾੜਾ ਮੋਟਾ Table-Tannis ਦਾ ਵੀ ਇੰਤਜ਼ਾਮ ਸੀ ਅਸੀਂ ਪੰਜ ਛੇ ਮੁੰਡੇ ਛੁਟੀ ਤੋਂ ਬਾਅਦ ਦੋ ਦੋ ਘੰਟੇ ਖੇਲਦੇ ਰਹਿੰਦੇ—ਤੇ ਓਦੋਂ ਬੰਦ ਕਰਦੇ ਜਦੋਂ ਚਪੜਾਸੀ ਜੀ ਮਹਾਰਾਜ ਸਾਨੂੰ ਸਤਿਕਾਰ ਸਹਿਤ ਧਕੇ ਮਾਰ ਮਾਰ ਕੇ ਕਮਰੇ 'ਚੋਂ ਬਾਹਰ ਕਢਦੇ—ਦੂਜੇ ਪਾਸੇ ਕੁੜੀਆਂ ਭੀ ਕਲਾਸ ਲਗਣ ਤੋਂ ਪਹਿਲਾਂ ਘੰਟਾ ਘੰਟਾ ਡੇਢ ਡੇਢ ਘੰਟਾ ਇਸੇ ਗੇਮ ਦਾ ਅਭਿਆਸ ਕਰਦੀਆਂ ਰਹਿੰਦੀਆਂ ਇਕ ਦਿਨ ਪ੍ਰੋਫੈਸਰ ਕਿਸੇ ਜ਼ਰੂਰੀ ਕੰਮ ਦਾ ਬਹਾਨਾ ਕਰਕੇ ਛੁਟੀ ਦਾ ਨੋਟਿਸ ਲਾ ਗਏ ਸਨ—ਕਈਆਂ ਸੁਕਰ ਕੀਤਾ ਕਿ ਅਜ ਤਾਂ ਪੜ੍ਹਾਈ ਲਾਹਨਤ 'ਚੋਂ ਨਿਜਾਤ ਮਿਲੀ—ਅਸੀਂ ਟੇਬਲ ਦੇ ਦੁਆਲੇ ਇਸ ਤਰ੍ਹਾਂ ਹੋ ਗਏ ਜਿਵੇਂ ਗਿਦਾਂ ਮੁਰਦੇ ਦੇ ਦੁਆਲੇ ਹੋ ਜਾਂਦੀਆਂ

ਹਨ—ਵਿਦਿਆਰਥਣਾਂ ਦਾ ਜਥਾ ਭੀ ਮੁਕਾਬਲੇ ਤੇ ਆ ਗਿਆ—ਅਸਾਂ ਆਪਣੀ ਵਾਰੀ ਖੇਲਣ ਲਈ ਦਲੀਲਾਂ ਦਿਤੀਆਂ--ਉਨ੍ਹਾਂ ਆਪਣਾ ਪੱਖ ਲਿਸ਼ਕਾਇਆ। ਆਖਰ ਫੈਸਲਾ ਹੋਇਆ ਕਿ ਮੈਚ ਹੋ ਜਾਏ—ਮੈਚ ਸ਼ਰਤ ਤੋਂ ਬਗੈਰ ਕਾਹਦਾ ਮੈਚ ਹੋਇਆ—ਇਹ ਤਾਂ ਰਾਮਾਇਨ ਦੀ ਕਥਾ ਹੋਈ—ਸੁਣੀ ਤੇ ਤੁਰ ਪਏ—ਆਖਰੀ ਫੈਸਲਾ ਹੋਇਆ ਕਿ ਹਾਰਨ ਵਾਲਾ ਵਿਅਕਤੀ ਚਾਹ-ਪਾਰਟੀ ਕਰੇ—"ਸਤਿ ਬਚਨ" ਕਹਿ ਕਰ ਕੇ ਅਸੀਂ ਯੁਧ ਦੇ ਮੈਦਾਨ ਵਿਚ ਉਤਰ ਆਏ—ਇਧਰ ਅਜ ਮਰਦ-ਸਮਾਜ ਦੀ ਇਜ਼ਤ ਦਾ ਮਸਲਾ ਸੀ—ਪਰ ਉਧਰ ਅਜ ਇਸਤਰੀ ਜਾਤੀ ਦੀ ਅਣਖ ਦਾ ਸੁਆਲ ਸੀ—ਮੈਚ ਸ਼ੁਰੂ ਹੋ ਗਿਆ—ਵਿਰੋਧੀ ਦਲ ਵਲੋਂ **Buck up Buck up** ਸੁਨੀਤਾ ਦੀਆਂ ਬੰਸਰੀ ਵਰਗੀਆਂ ਮਧੁਰ ਆਵਾਜ਼ਾਂ ਆਣ ਲਗੀਆਂ—ਇਧਰ ਭੀ **Well-done, Well played** ਰਮੀ ਦੀਆਂ ਆਵਾਜ਼ਾਂ ਦੇ ਤੰਬੂਰੇ ਵਜਣ ਲਗੇ—ਸੁਨੀਤਾ ਦੀ ਗੇਮ ਕਾਫੀ ਚੰਗੀ ਸੀ—ਉਸ ਦੀ ਗੇਮ ਵਿਚ **Tact** ਪ੍ਰਧਾਨ ਸੀ—ਉਹ ਨੈਟ ਦੇ ਨੇੜੇ ਤੇ ਕਦੀ ਮੇਜ਼ ਦੇ ਸਿਰੇ ਤੇ ਬਾਲ ਇਸ ਢੰਗ ਨਾਲ ਸੁਟਦੀ ਕਿ ਮੈਥੋਂ ਮਿਸ ਹੋ ਜਾਂਦਾ—ਸ਼ੁਰੂ ਵਿਚ ਉਸ ਨੇ ਉਹ ਹੱਥ ਵਿਖਾਏ ਕਿ ਆਪਾਂ ਘਬਰਾਹਟ ਨਾਲ ਜਲ ਜਲ ਹੋਣ ਲਗੇ—ਆਪਾਂ ਅੰਤਰ ਧਿਆਨ ਹੋ ਕੇ ਪੂਜਯ ਪਿਤਾ ਪ੍ਰਮਾਤਮਾ ਪ੍ਰਤੀ ਪੁਕਾਰ ਕੀਤੀ ਕਿ ਫੌਰਨ ਬਹੁੜੀ ਕਰੇ ਨਹੀਂ ਤਾਂ ਆਪਣੀ ਬੜੇ ਕਸ਼ਟਾਂ ਨਾਲ ਬਣੀ ਬਣਾਈ ਇਜ਼ਤ ਅਜ ਰੂੜੀ ਵਿਚ ਮਿਲ ਜਾਵੇਗੀ—ਫਿਰ ਉਸ ਤੋਂ ਭੀ ਕੁਝ ਨਹੀਂ ਸਰਨਾ—ਪ੍ਰਮਾਤਮਾ ਨੇ ਮੇਰੇ ਹਿਰਦੇ ਦੇ ਅਖੀਰਲੀ ਤਹਿ ਵਿਚੋਂ ਨਿਕਲੀ **Urgent apeal** ਨੂੰ ਸੁਣਿਆ ਫੌਰਨ **Military action** ਸ਼ੁਰੂ ਕੀਤਾ—ਉਸ ਮੇਰੇ ਸਿਰ ਤੇ ਆਪਣਾ ਸੱਜਾ ਹਥ ਰਖ ਦਿਤਾ—ਮੇਰੀ ਗੇਮ ਵਿਚ ਪ੍ਰਾਣ ਆ ਗਏ—ਹੁਣ ਸੁਨੀਤਾ ਦੇ ਵਰਤੇ ਜਾ ਰਹੇ ਚਰਿਤਰਾਂ ਦਾ ਮੁਕਾਬਲਾ ਕਰਨ ਦੇ ਕਾਬਲ ਸਾਂ—ਮੈਂ ਬਚਾਅ ਤੋਂ ਹਟ ਹਮਲਾ ਸ਼ੁਰੂ ਕਰ ਦਿਤਾ—ਹਰ ਪੁਆਇੰਟ ਦੇ ਐਸਾ **Short** ਮਾਰਿਆ ਕਿ ਉਸ ਨੂੰ ਵਡੇ ਮਾਤਾ ਜੀ ਦੀ ਯਾਦ ਸਤਾਨ ਲਗ ਪਈ। ਹਾਰ ਜਿਤ ਸਮਸਿਆ ਬਣ ਗਈ—ਦੋਵੇਂ ਖਿਲਾੜੀ ਸਾਂ, ਕੌਣ ਹਾਰ ਮੰਨਦਾ—ਸਪ ਨੂੰ ਸਪ ਲੜੇ ਤੇ ਵਿਸ ਕੈਨੂੰ ਚੜ੍ਹੇ—ਵਾਲੀ ਦਸ਼ਾ ਸੀ—ਆਖਰੀ ਤਿੰਨਾਂ ਚਹੁੰ ਪੁਆਇੰਟਾਂ ਤੇ ਸੁਨੀਤਾ ਦਾ

ਹੱਥ ਫੇਰ ਉਪਰ ਹੋਣ ਲਗਾ—ਪਰ ਮੈਂ ਭੀ ਇਕ ਇਕ ਪੁਆਇੰਟ ਤੇ ਉਹ ਲੜਾਈ ਲੜੀ ਜਿਵੇਂ ਸਟਾਲਿਨ ਗਰਾਡ ਵਿਚ ਸੋਵੀਅਤ ਲੋਕਾਂ ਨੇ ਹਿਟਲਰ ਦੇ ਖਿਲਾਫ ਗਲੀ ਗਲੀ-ਘਰ ਘਰ ਤੇ ਮੰਜ਼ਲ ਮੰਜ਼ਲ ਤੇ ਲੜੀ ਸੀ—ਸਾਹ ਲੰਬਾ ਨਾ ਹੋਣ ਕਾਰਨ ਸੁਨੀਤਾ ਹਫ ਗਈ—ਤੇ ਅਖੀਰ ਵਿਚ ਸਫਲਤਾ ਦੀ ਦੇਵੀ ਨੇ ਮੇਰੇ ਤੇ ਬਖਸ਼ਸ਼ ਕੀਤੀ—ਸੁਨੀਤਾ ਨੇ ਮੁਬਾਰਕਬਾਦ ਦਿਤੀ—ਅਸਾਂ ਧੰਨਵਾਦ ਸਹਿਤ ਜੇਬ ਵਿਚ ਪਾ ਲਈ—ਮੈਂ ਉਸ ਦਿਨ ਇੰਨਾਂ ਖੁਸ਼ ਸਾਂ ਜਿੰਨਾ ਪਹਿਲਾਂ ਪੁਲਾੜੀ ਮਨੁਖ ਗਗਾਰਿਨ ਆਪਣੀ ਪੁਲਾੜ ਸਫਲਤਾ ਦੇ ਬਾਅਦ ਖੁਸ਼ ਸੀ—ਸੁਨੀਤਾ ਵਲੋਂ ਟਕ-ਸ਼ਾਪ ਤੋਂ ਚਾਹ ਮੰਗਵਾਈ ਗਈ—ਨਾਲ ਕਾਫੀ ਸਾਰੇ **J. B. Manga Ram** ਦੇ **Biscuits** ਸਨ ਤੇ ਕੁਝ ਕੁ ਕੇਕਾਂ ਦੇ ਟੁਕੜੇ ਭੀ ਸਜੇ ਹੋਏ ਸਨ—ਅਸੀਂ ਕੇਕਾਂ ਦਿਆਂ ਟੁਕੜਿਆਂ ਨੂੰ ਛੁਰੀਆਂ ਨਾਲ ਹਲਾਲ ਕਰਕੇ ਤੇ ਕਾਂਟਿਆਂ ਦੀਆਂ ਤਿਖੀਆਂ ਤਿਖੀਆਂ ਨੋਕਾਂ ਨਾਲ ਵਿਨ੍ਹ ਕੇ ਸੁਆਦ ਨਾਲ ਛਕ ਰਹੇ ਸਾਂ—ਇਕ ਸੈਟ ਚਾਹ ਦਾ ਹੋਰ ਆ ਗਿਆ—ਦਿਲ ਵਿਚ ਤਾਂ ਅਸੀਂ ਸਾਰੇ ਮੁੰਡੇ ਖੁਸ਼ ਸਾਂ ਕਿ ਅਜ ਮਿਠੀ ਮਿਠੀ ਕੰਪਨੀ ਵਿਚ ਪਰਾਏ ਮਾਲ ਡਕਾਰਣ ਦਾ ਸੁਨਹਿਰੀ ਅਵਸਰ ਮਿਲਿਐ ਪਰ ਬਾਹਰ-ਮੁਖੀ ਸੰਜੀਦਗੀ ਨਾਲ ਸਾਡੇ ਸਾਥੀ ਦਵਿੰਦਰ ਨੇ ਕਿਹਾ, "ਤੌਬਾ", "ਅਜ ਅਸਾਂ ਚਾਹ ਪੀਣੀ ਹੈ ਜਾਂ ਕੇਸੀ-ਇਸ਼ਨਾਨ ਕਰਨੈ" ਸੁਨੀਤਾ ਨੇ ਬੜੀ ਕੋਮਲ ਤੇ ਮਹੀਨ ਜਿਹੀ ਆਵਾਜ਼ ਵਿਚ ਆਖਿਆ "ਪੀ ਲਉ" ਮੈਂ ਤੇ ਮੇਰੇ ਸਾਥੀਆਂ, "ਬਸ **Thanks**" ਕਹਿ ਕੇ ਇਕ ਗੁਦਗੁਦਾ ਜ਼ਿਹਾ ਇਨਕਾਰ ਕੀਤਾ—ਸੁਨੀਤਾ ਮੂਡ ਵਿਚ ਸੀ ਉਸ ਨੇ ਅਪਣਤ ਜਿਤਾਇਆ ਰੁਮਾਂਟਿਕ ਅੰਦਾਜ਼ ਵਿਚ ਅਰਜੋਈ ਕੀਤੀ ਤੇ ਆਖਿਆ, "**Please**" ਸਾਥੋਂ ਨਾਂਹ ਵਾਲੇ ਸਾਰੇ ਹਥਿਆਰ ਡਿਗ ਪਏ ਸਭ ਤੋਂ ਪਹਿਲਾਂ ਫੁਲਦਾਰ ਕਪ ਦੇ ਬੁਲਾਂ ਨਾਲ ਬੁਲ ਛੁਹਾਏ ਤੇ ਨਿਕਾ ਜਿਹਾ ਘੁਟ ਭਰਿਆ, ਉਹੋ, ਚਾਹ ਤਾਂ ਆਪਣੀ ਜ਼ਿੰਦਗੀ ਵਾਂਗ ਬਿਲਕੁਲ ਫਿਕੀ ਸੀ—ਮੈਂ ਪਿਆਲਾ ਰਖ ਦਿਤਾ—ਸੁਨੀਤਾ ਖਿੜ ਖਿੜਾ ਕੇ ਹਸ ਪਈ—ਤੇ ਬਾਕੀ ਭੀ ਸੁਨੀਤਾ ਦਾ ਸਾਥ ਦੇਣ ਲਗੇ—ਸੁਨੀਤਾ ਨੇ ਸਾਡਾ ਚੰਗਾ ਫੂਲ ਬਣਾਇਆ—ਸੁਨੀਤਾ ਦੀ ਉਸ ਫਿਕੀ ਚਾਹ ਵਿਚ ਦਰਅਸਲ ਮਣਾ ਮੂੰਹੀਂ ਖੰਡ ਸੀ ਜਿਸ ਦੀ ਮਿਠਾਸ ਮੈਂ ਅਜ ਭੀ ਮਾਸੂਸ ਕਰ ਰਿਹਾ ਹਾਂ।

ਪ੍ਰਾਈਵੇਟ ਕਾਲਜਾਂ ਵਿਚ ਦੋ ਕਿਸਮਾਂ ਦੇ ਵਿਦਿਆਰਥੀ ਹੁੰਦੇ ਹਨ — ਪਹਿਲੀ ਕਿਸਮ ਵਿਚ ਉਹ ਅਮੀਰ ਜ਼ਾਦੇ, ਅਵਾਰਾ ਗਰਦ ਤੇ ਨਲਾਇਕ ਵਿਦਿਆਰਥੀ ਆਂਦੇ ਹਨ ਜੋ ਸਮੇਂ ਨੂੰ ਦਿਲਚਸਪ ਬਨਾਣ ਖਾਤਰ ਕਾਲਜ ਨੂੰ club ਸਮਝਕੇ ਦਾਖਲ ਹੁੰਦੇ ਹਨ — ਭੇਜੋ ਪੜ੍ਹਾਈ ਦੇ ਬਜਾਏ ਸੂਟਾਂ, ਬੂਟਾਂ, ਪਿਚਕਰਾਂ ਤੇ ਪਿਆਰ-ਸਕੈਂਡਲਾਂ ਦੇ ਕਿੱਸਿਆਂ ਵਿਚ ਜ਼ਿਆਦਾ ਦਿਲਚਸਪੀ ਲੈਂਦੇ ਹਨ — ਦੂਜੀ ਕਿਸਮ ਉਨ੍ਹਾਂ ਵਿਦਿਆਰਥੀਆਂ ਦੀ ਹੁੰਦੀ ਹੈ — ਜੋ ਆਰਥਕ ਤੌਰ ਤੇ ਮਜ਼ਬੂਰ ਹੋ ਇਨ੍ਹਾਂ ਕਾਲਜਾਂ ਵਿਚ ਵਿਦਿਆ ਹਾਸਲ ਕਰਦੇ ਹਨ। ਉਹ ਪ੍ਰੋਫੈਸਰ ਦੀ ਹਰ ਇਕ ਗੱਲ ਨੂੰ ਬੜੀ 'ਨੀਝ' ਨਾਲ ਸੁਣਦੇ ਤੇ ਬਾਦ ਵਿਚ ਸਾਰੇ ਦੇ ਸਾਰੇ ਲੈਕਚਰ ਦਾ Post Mortom ਕਰਦੇ ਦਿਨ ਰਾਤ ਸਖਤ ਮਿਹਨਤ ਕਰ, ਸਮੇਂ ਤੇ ਪੈਸੇ ਦੀ ਸਹੀ ਵਰਤੋਂ ਕਰਦੇ—ਜ਼ਿੰਦਗੀ ਦੀ ਉਸ ਮੰਜ਼ਲ ਵਲ ਵਧਦੇ ਹਨ -- ਜਿਹੜੀ ਉਨ੍ਹਾਂ ਆਪਣੇ ਦਿਮਾਗ਼ਾਂ ਵਿਚ ਚਿਰਾਂ ਤੋਂ ਨਿਸਚਿਤ ਕੀਤੀ ਹੁੰਦੀ ਹੈ--ਸੁਨੀਤਾ ਭੀ ਅਜਿਹੇ ਹਾਲਾਤ ਵਿਚ ਪ੍ਰਾਈਵੇਟ ਕਾਲਜ ਵਿਚ ਦਾਖਲ ਹੋਈ ਸੀ।

ਉਹ ਕਲਾਸ ਵਿਚ ਬੈਠੀ ਇਸ ਤਰ੍ਹਾਂ ਧਿਆਨ ਲਾ ਕੇ ਲੈਕਚਰ ਸੁਣ ਰਹੀ ਹੁੰਦੀ ਜਿਵੇਂ ਮਸਾਣਾਂ ਵਿਚ ਬੈਠ ਕੇ ਲੋਕ ਇਕ ਮਨ ਇਕ ਚਿਤ ਹੋ ਕੇ ਹਰੀ-ਕੀਰਤਨ ਸੁਣਦੇ ਹਨ — ਜਦੋਂ ਲਿਖਦੀ ਤਾਂ Flying Janta ਨੇ speed ਵਿਚ ਉਸਦਾ ਕੀ ਮੁਕਾਬਲਾ ਕਰਨਾ ਹੈ, ਉਹ ਪ੍ਰੋਫੈਸਰ ਸਾਹਿਬ ਤੇ ਕਲਾਸ ਵਿਚ ਸੁਆਲ ਕਰਦੀ ਤਾਂ ਬੜੇ ਸੁਲਝੇ ਤੇ ਢੁਕਵੇਂ ਉਸ ਮੈਂਬਰ ਵਾਂਗਰ ਨਹੀਂ ਜੋ ਰੇਲਵੇ ਬਜਟ ਤੇ ਬੋਲਣ ਲਈ ਉਠੇ ਤੇ ਬਾਂਦਰਾਂ ਦੀ ਗ੍ਰਿਫਤਾਰੀ ਦਾ ਰੋਣਾ ਲੈ ਬੈਠੇ, ਕਿਉਂਕਿ ਬਾਂਦਰ ਭੀ ਰੇਲਵੇ ਰਾਹੀਂ Export ਹੁੰਦੇ ਹਨ— ਸੁਨੀਤਾ ਦੀ ਲਿਆਕਤ ਦਾ ਸਿੱਕਾ ਪ੍ਰੋਫੈਸਰ ਸਾਹਿਬ ਭੀ ਮੰਨਦੇ ਸਨ। ਤੇ ਉਹ ਉਸ ਨੂੰ ਟਰਕਾਊ-ਉੱਤਰ ਨਹੀਂ ਸੀ ਦੇ ਸਕਦੇ ਕਿਉਂਕਿ ਉਨ੍ਹਾਂ ਨੂੰ ਪਤਾ ਸੀ ਕਿ ਅਜਿਹਾ ਕਰਨ ਨਾਲ **Supplemantry** ਸੁਆਲਾਂ ਦੀ ਲਾਈਨ ਲਗ ਜਾਵੇਗੀ—ਨਾ ਸਿਰਫ ਕਾਲਜ ਵਿਚ ਹੀ ਉਹ ਘਰ ਵਿਚ ਭੀ ਪੜ੍ਹਾਈ ਦੇ ਬਾਰੇ ਚੇਤੰਨ ਰਹਿੰਦੀ—ਸੁਨੀਤਾ ਦੀਆਂ ਦੋ ਭੈਣਾਂ ਤੇ ਇਕ ਭਰਾ ਸੀ, ਇਕ ਮੈਟਰਿਕ ਤੇ ਦੂਜੀ ਪ੍ਰਾਇਮਰੀ ਵਿਚ ਵਿਦਿਆ ਲੈ ਰਹੀ ਸੀ—ਤੇ

ਛੋਟਾ Tony ਅਜੇ ਪ੍ਰਥਮ-ਸ਼੍ਰੇਣੀ ਦਾ ਸ਼ਿਸ਼ ਸੀ—ਸਾਰੇ ਹੀ ਆਪਣੀ ਦੀਦੀ ਨੂੰ ਪਿਆਰ ਕਰਦੇ ਸਨ ਪਰ ਕਿਸ ਦੀ ਮਜਾਲ ਕਿ ਪੜ੍ਹਾਈ ਸਮੇਂ ਉਸਦੇ ਕਮਰੇ ਵਿਚ ਦਾਖਲ ਹੋ ਸਕੇ। ਜੇ ਕਦੀ Tony ਕਦੀ ਕਦਾਈਂ ਗਲਤੀ ਕਰ ਹੀ ਬਹੇ ਤਾਂ ਉਹ ਇਕ ਦਮ ਉਚੀ ਦਿਤੀ ਆਵਾਜ਼ ਦਿੰਦੀ, get out, get out, ਤੇ ਫੇਰ ਮੁਸਕਰਾਉਣ ਲਗ ਪੈਂਦੀ।

ਸੁਨੀਤਾ ਦੇ ਮਾਤਾ ਜੀ ਘਰ ਵਿਚ ਸ਼ਰੋਮਣੀ ਪ੍ਰਬੰਧਕ ਸਨ—ਕਈ ਵਾਰ ਜਦੋਂ ਉਹ ਪੜ੍ਹ ਰਹੀ ਹੁੰਦੀ ਤਾਂ ਉਹ ਆਵਾਜ਼ ਦਿੰਦੇ—"ਸੁਨੀਤਾ ਬੇਟਾ, ਪਹਿਲਾਂ ਖਾਣਾ ਖਾ ਲਉ" ਸੁਨੀਤਾ ਨੇ ਰੁਝੇਵੇਂ ਕਾਰਨ ਬਹਾਨਾ ਕਰਨਾ ਤੇ ਸੀਟ ਤੇ ਬੈਠਿਆਂ ਬੈਠਿਆਂ ਕਹਿ ਦੇਣਾ No appetite, mumy — ਝਾਈ ਜੀ ਨੇ ਝਟ ਬੋਲ ਉਠਣਾ — "ਬਹੁਤੀਆਂ ਅੰਗਰੇਜ਼ੀਆਂ ਨਾ ਮਾਰ ਤੇ ਖਾਣਾ ਖਾਹ, ਕੌਣ ਵੇਲੇ ਦਾ ਪਾਣੀ ਪੀਤਾ ਹੋਇਐ" ਸੁਨੀਤਾ ਨੇ ਜ਼ਿਆਦਾ ਲਾਡ ਵਿਚ ਆ ਕੇ ਕਹਿ ਦੇਣਾ, "Really No appetite" ਨਹੀਂ ਟੈਟ ਤਾਂ ਨਾ ਸਹੀ, ਤੂੰ ਖਾਣਾ ਖਾਹ ਝਾਈ ਜੀ ਨੇ ਦਬਾਅ ਪਾ ਕੇ ਅਖਣਾ—

ਸੁਨੀਤਾ ਨੇ ਖਾਣਾ ਖਾਣ ਲਈ ਮਜ਼ਬੂਰ ਹੋ ਜਾਣਾ, ਮਾਂ ਆਪਣੀ ਬੇਟੀ ਦੇ ਹਰ ਸੁਖ ਦਾ ਖਿਆਲ ਰਖਦੀ ਤੇ ਪਿਤਾ ਸੇਵਾ ਰਾਮ Advocate ਜੋ ਸ਼ਰੀਫ ਆਦਮੀ ਹੋਣ ਕਾਰਨ ਮਸਾਂ ਹੀ ਮਧ-ਸ਼ਰੇਣੀ ਦੇ ਤਕਾਜ਼ੇ ਪੂਰੇ ਕਰਦਾ ਸੀ — ਆਪਣੀ ਧੀ ਦੀ ਗੱਲ ਨੂੰ ਲਗਦੀ ਵਾਹ ਭੁੰਜੇ ਨਹੀਂ ਸੀ ਪੈਣ ਦੇਂਦਾ — ਤੇ ਉਸਦੀ ਹਰ ਜਾਇਜ਼ ਲੋੜ ਆਪਣਾ ਪੇਟ ਕੱਟ ਕੇ ਭੀ ਪੂਰੀ ਕਰਦਾ, ਸੁਨੀਤਾ ਲਈ ਘਰ ਦੇ ਹਰ ਮੈਂਬਰ ਲਈ ਨਿਘਾ ਪਿਆਰ ਤੇ ਦਿਲੀ ਸਤਿਕਾਰ ਸੀ।

ਘਰ ਹੋਵੇ ਚਾਹੇ ਕਾਲਜ ਸੁਨੀਤਾ ਮਜ਼ਾਕ ਕਰਨੋਂ ਘਟ ਹੀ ਖੁਝਦੀ ਜਦ ਭੀ ਪ੍ਰੋਫੈਸਰ ਸਾਹਿਬ ਕਾਲਜ ਵਿਚ ਉਸ ਨੂੰ ਗਾਉਣ ਲਈ ਕਹਿੰਦੇ — ਉਹ ਮਾੜੀ ਮੋਟੀ ਨਾਂਹ ਨੁਕਰ ਤੋਂ ਬਾਅਦ ਗਾਉਣ ਲਈ ਰਜ਼ਾਮੰਦ ਹੋ ਜਾਂਦੀ, ਤੇ ਉਦਘਾਟਨ ਵੇਲੇ ਜਾਣ ਬੁਝ ਕੇ ਗਲਾ ਸਾਫ਼ ਕਰਨ ਖਾਤਰ ਇਕ ਦੋ ਖੰਘੂਰੇ ਮਾਰਦੀ ਤਾਂ ਸਾਰੀ ਦੀ ਸਾਰੀ ਕਲਾਸ ਖਿੜ ਖਿੜ ਕਰਕੇ ਹਸ ਪੈਂਦੀ ਤੇ ਉਹ ਆਪ ਭੀ ਉਨ੍ਹਾਂ ਨਾਲ ਸ਼ਾਮਲ ਹੋ ਜਾਂਦੀ — ਗੀਤ ਸੰਜੋਗ ਦਾ ਹੋਵੇ ਵਿਜੋਗ ਦਾ ਉਹ ਮੁਸਕਰਾ ਕੇ ਹੀ ਗਾਂਦੀ ਜਿਵੇਂ ਉਸ ਨੂੰ ਸੰਜੀਦਗੀ ਨਾਲ

ਬਚਪਨ ਤੋਂ ਹੀ ਨਫਰਤ ਹੋਵੇ ਤੇ ਗੀਤ ਖਤਮ ਹੋਣ ਤੇ ਫੇਰ ਹਾਸੇ ਦਾ ਹੜ੍ਹ ਆ ਜਾਂਦਾ ਸਾਰੀ ਕਲਾਸ **Once more, Once more** ਦੇ ਨਾਹਰੇ ਮਾਰਦੀ ਪਰ ਉਹ ਆਪਣਾ ਕੋਟਾ ਖਤਮ ਕਰਕੇ ਸੀਟ ਤੇ ਜਾ ਬਹਿੰਦੀ।

ਸੁਨੀਤਾ ਦਾ ਨਿਤ ਦਾ ਪ੍ਰੋਗਰਾਮ ਰੁਝੇਵਿਆਂ ਭਰਪੂਰ ਹੁੰਦਾ ਉਹ ਸੂਰਜ ਦੇਵਤਾ ਦੇ ਜਨਮ ਲੈਣ ਤੋਂ ਪਹਿਲਾਂ ਜਦੋਂ ਪੰਛੀ ਹਵਾ ਵਿਚ ਸ਼ਾਸ਼ਤਰੀਆ ਸੰਗੀਤ ਅਲਾਪ ਰਹੇ ਹੁੰਦੇ ਹਨ ਬਿਸਤਰੇ ਤੋਂ ਉਠਦੀ ਤੇ ਨਾਹੁਣ ਧੋਣ ਦਾ ਧਾਰਮਿਕ ਫਰਜ਼ ਪੂਰਾ ਕਰਕੇ ਈਸ਼ਵਰ-ਬੰਧਨਾ ਵਿਚ ਜੁੜ ਜਾਂਦੀ ਤੇ ਉਸ ਪ੍ਰਭੂ ਨੂੰ ਯਾਦ ਕਰਦੀ ਜਿਹੜਾ ਸਾਰੀ ਦੁਨੀਆਂ ਦੇ **Break-fast, Luuch, Dinner,** ਵਗੈਰਾ ਦਾ ਮਾੜਾ ਮੋਟਾ ਇੰਤਜ਼ਾਮ ਕਰਦਾ ਹੈ, ਫੇਰ ਉਹ ਚਾਹ ਵੇਲਾ ਜਾਂ ਛਾਹ ਵੇਲਾ ਕਰਨ ਤੋਂ ਬਾਅਦ ਪੜ੍ਹਾਈ ਵਿਚ ਇਸਤਰ੍ਹਾਂ ਮਘਨ ਹੋ ਜਾਂਦੀ ਜਿਵੇਂ ਬਾਕੀ ਦੀ ਪੌਣੇ ਤਿੰਨ ਅਰਬ ਦੁਨੀਆਂ ਦੇ ਮਨੁੱਖਾਂ ਨਾਲ ਉਸੇ ਦਾ ਕੋਈ ਵਾਸਤਾ ਤਕ ਨਾ ਹੋਵੇ, ਭੋਜਨ ਛਕਣ ਤੇ ਮਾੜੀ ਮੋਟੀ ਨੀਂਦ ਲੈਣ ਤੋਂ ਬਾਅਦ ਫੇਰ ਕਿਤਾਬਾਂ ਦੇ ਅਧਿਅਨ ਵਿਚ ਜੁਟ ਜਾਂਦੀ—ਕਾਲਜ ਦੀ ਤਿਆਰੀ ਦਾ ਸਮਾਂ ਆਣ ਤੇ ਉਹ ਚੁਸਤ ਜਿਹੀ ਪੁਸ਼ਾਕ ਵਿਚ ਸਾਇਕਲ ਤੇ ਸਵਾਰ ਹੋ ਪੜ੍ਹਨ ਲਈ ਤੁਰ ਪੈਂਦੀ ਕਾਲਜ ਪਹੁੰਚਣ ਤੇ ਪਹਿਲਾ ਕੰਮ ਟੇਬਲ ਟੈਨਿਸ ਖੇਲਨਾ ਹੁੰਦਾ ਫੇਰ ਕਲਾਸ ਖਤਮ ਹੋਣ ਤੇ ਘਰ ਲਈ ਰਵਾਨਾ ਹੋ ਜਾਂਦੀ—ਰਾਤ ਨੂੰ ਜਦੋਂ ਬਜ਼ਾਰਾਂ ਵਿਚ ਸਿਪਾਹੀਆਂ ਤੇ ਮੰਗਤਿਆਂ ਨੂੰ ਦੇਖ ਕੇ ਕੁਤੇ ਭੌਂਕਣ ਲਗ ਪੈਂਦੇ ਹਨ—ਉਹ ਘਰ ਦਾ ਕੰਮ-ਕਾਜ ਸਮੇਟ ਬਿਸਤਰੇ ਤੇ ਜਾ ਲੇਟਦੀ—

ਸੁਨੀਤਾ ਪਾਸ ਹੋ ਗਈ ਤੇ ਪਤਾ ਨਹੀਂ ਉਸ ਕਿਹੜੇ ਪੰਛੀ ਨਾਲ ਰਲ ਕੇ ਆਪਣਾ ਆਲ੍ਹਣਾ ਬਣਾ ਲਿਆ—ਸਮਾਂ ਗੁਜ਼ਰਦਾ ਗਿਆ—ਮੈਂ ਇਕ ਨਿਜ਼ੀ ਕੰਮ ਦੇ ਸਿਲਸਲੇ ਵਿਚ ਦਿਲੀ ਗਿਆ—ਇਕ ਦਿਨ ਮੈਂ ਇਕ ਪੁਰਾਣੇ ਮਿਤਰ ਦੇ (ਜੋ ਕਿ ਤਰੱਕੀ ਕਰਕੇ ਗੈਜ਼ੇਟਿਡ ਅਫਸਰ ਬਣ ਗਿਆ) ਸੱਦੇ ਉਤੇ ਉਸ ਦੇ ਘਰ ਕਰੋਲ ਬਾਗ ਜਾ ਰਿਹਾ ਸਾਂ ਰਾਹ ਵਿਚ ਦਿਲੀ ਦੀ "ਅਨਾਰਕਲੀ" ਅਜਮਲ ਖਾਂ ਰੋਡ ਥਾਣੀ ਗੁਜ਼ਰਨਾ ਪਿਆ—ਬੜੀ ਰੌਣਕ ਸੀ, ਇੰਝ ਲਗਦਾ ਸੀ ਜਿਵੇਂ ਇਸੇ ਬਾਜ਼ਾਰ ਵਿਚ

ਹੁਸਨ ਦਾ ਹੜ੍ਹ ਆ ਗਿਆ ਹੋਵੇ। ਮੇਰੇ ਅਗੇ ਅਗੇ ਇਕ ਜੋੜਾ ਬੜੇ ਅਫਸਰੀ ਠਾਠ ਨਾਲ ਚਲ ਰਿਹਾ ਸੀ—ਬਾਬੂ ਹੁਰਾਂ ਦੇ ਹਥ ਵਿਚ ਸੋਟੀ ਤੇ ਸਿਰ ਤੇ ਹੈਟ ਸੀ ਬੀਬੀ ਹੁਰਾਂ ਸ਼ਾਨਤੀ ਨਿਕੇਤਨ ਦੀ ਹਲਕੇ ਜਿਹੇ ਰੰਗ ਦੀ ਸਾਹੜੀ ਤੇ ਨਾਲ ਮੈਚ ਕਰਦਾ ਬਲਾਉਜ਼ ਪਹਿਣਿਆ ਸੀ, ਬਲਾਉਜ਼ ਤੇ ਸਾਹੜੀ ਦੇ ਦਰਮਿਆਨ ਜਿਸਮ ਦਾ ਹਿਸਾ ਅਣਢਕਿਆ ਜਿਵੇਂ ਦੋ ਮੁਲਕਾਂ ਦੇ ਦਰਮਿਆਨ No man's land ਹੋਵੇ। ਇਕ ਹੋਰ ਸਰਦਾਰ ਸਾਹਿਬ ਤੇ ਉਨ੍ਹਾਂ ਦੀ ਸਰਦਾਰਨੀ ਮੇਰੇ ਖਬੇ ਪਾਸੇ ਜਾ ਰਹੇ ਸਨ—ਸਰਦਾਰਨੀ ਸਾਹਿਬਾ ਆਪਣੀ ਆਇਆ (ਜੋ ਕਦੀ ਬੱਚਾ ਗਡੀ ਧਿਕ ਰਹੀ ਸੀ) ਨੂੰ ਹਿੰਦੁਸਤਾਨੀ ਜ਼ਬਾਨ ਵਿਚ ਘੂਰ ਰਹੀ ਸੀ—ਤੇ ਕਹਿ ਰਹੀ ਸੀ "ਅਰੀ ਦੇਖਤੀ ਨਹੀਂ, ਅੰਧੀ ਹੋ ਕਿਆ, ਸਾਮ੍ਹਣੇ ਗਾੜ੍ਹੀ ਆ ਰਹੀ ਹੈ—ਫੇਰ ਇਕ ਦੁਕਾਨ ਤੇ ਖੜੇ ਵਲੈਤੀ ਨਸਲ ਦੇ ਕੁਤੇ ਨੂੰ ਅੰਗ੍ਰੇਜ਼ੀ ਭਾਸ਼ਾ ਵਿਚ ਆਵਾਜ਼ ਦੇ ਕੇ ਕਹਿਣ ਲਗੀ Come on jack jack Come on ਬਾਦ ਵਿਚ ਘਰ ਵਾਲੇ ਨੂੰ ਪੰਜਾਬੀ ਬੋਲੀ ਵਿਚ ਕਹਿਣ ਲਗੀ—"ਅਜ ਤਾਂ ਕਰੀਮ-ਕਾਫੀ ਪੀਣ ਨੂੰ ਜੀਅ ਕਰਦੈ—ਚਲੋ ਗੇ-ਲਾਰਡ ਚਲੀਏ।" ਭਿੰਨ ਭਿੰਨ ਭਸ਼ਾਵਾਂ ਦਾ ਪ੍ਰਯੋਗ ਹੁੰਦਾ ਦੇਖ ਕੇ ਮੈਂ ਆਪਣੇ ਮਿਤਰ ਦੇ ਮਕਾਨ ਵਲ ਜਾ ਰਿਹਾ ਸਾਂ—ਜੋ ਕਿ ਮੇਨ ਸੜਕ ਦੇ ਨਾਲ ਲਗਦੀ ਗਲੀ ਵਿਚ ਸੀ—ਡਾਇਰੀ ਵਿਚ ਲਿਖੇ ਨੰਬਰ ਨਾਲ ਨੰਬਰ ਮਿਲਾ ਕੇ ਮੈਂ ਫਲੈਟ ਅੰਦਰ ਦਾਖਲ ਹੋਇਆ।

ਮੇਰਾ ਦੋਸਤ ਤੇ ਉਸਦੀ Mrs. ਮੇਰਾ ਇੰਤਜ਼ਾਰ ਕਰ ਰਹੇ ਸਨ—ਉਨ੍ਹਾਂ ਨੂੰ ਦੇਖਦਿਆਂ ਹੀ ਮੇਰੇ ਮੂੰਹੋਂ ਨਿਕਲਿਆ Hellos ਕਿਉਂਕਿ ਉਹ ਦੋ ਜਣੇ ਸਨ — ਮੈਂ ਕੁਰਸੀ ਤੇ ਬੈਠ ਗਿਆ ਮੇਰੇ ਸਾਮ੍ਹਣੀਆਂ ਦੋ ਸੀਟਾਂ ਤੇ ਮੇਰਾ ਦੋਸਤ ਤੇ ਉਸਦੀ ਸਪਤਨੀ ਭਾਵ ਭਾਬੀ ਸਾਹਿਬਾ ਸੱਜ ਗਏ—ਗਰਮੀ ਜ਼ਿਆਦਾ ਹੋਣ ਕਾਰਨ ਨੌਕਰ ਨੂੰ full Speed ਤੇ ਪੱਖਾ ਛਡਣ ਲਈ ਹੁਕਮ ਦਿਤਾ ਨਾਲ ਹੀ ਕੋਕਾ ਕੋਲਾ ਲਿਆਉਣ ਵਾਸਤੇ ਨਸੀਹਤ ਕੀਤੀ—ਹਵਾ ਦੇ ਇਕ ਦਮ ਜ਼ਿਆਦਾ ਹੋਣ ਕਾਰਨ ਮੇਜ਼ ਤੇ ਵਿਛਿਆ Plastic Covers ਦਾ ਇਕ ਸਿਰਾ ਉਡਨ ਲਗਾ ਤੇ ਥਲਿਓਂ ਖੂਬਸੂਰਤ ਉਣਿਆ ਹੋਇਆ ਇਕ ਸੂਤਰੀ ਕਵਰ ਦਿਸਣ ਲਗਾ ਮੈਂ ਦੇਖਦਿਆਂ ਹੀ ਭਾਬੀ ਦੇ Art ਦੀ ਤਾਰੀਫ ਕੀਤੀ—ਤੇ ਕਿਹਾ, ਇਸ ਬਣਾਉਣ ਵਾਲੀ ਦੇ ਹਥ ਕਿੱਨੇ ਸੁੰਦਰ

ਹੋਣਗੇ–ਭਾਬੀ ਸਾਹਿਬ ਇਕ ਦਮ ਬੋਲ ਉਠੇ "ਬਹੁਤ ਸੁੰਦਰ" ਮੈਨੂੰ ਇਸਤਰਾਂ ਜਾਪਿਆ ਜਿਵੇਂ ਭਾਬੀ ਨੇ ਮੈਨੂੰ ਮਜ਼ਾਕ ਕੀਤਾ ਹੋਵੇ, ਤੇ ਵਿਸਥਾਰ ਵਿਚ ਜਾਂਦਿਆਂ ਦਸਿਆ ਕਿ ਇਹ ਕਵਰ ਮੇਰੀ ਸਹੇਲੀ ਜੋ ਨਾਲ ਵਾਲੇ ਫਲੈਟ ਵਿਚ ਰਹਿੰਦੀ ਹੈ–ਸੁਨੀਤਾ ਨੇ ਬਣਾਇਆ ਹੈ। ਸੁਨੀਤਾ ਦਾ ਨਾਂ ਸੁਣ ਕੇ ਮੇਰੇ ਕੰਨ ਖੜੇ ਹੋ ਗਏ—"ਬੜੀ ਸੁਸ਼ੀਲ ਕੁੜੀ ਹੈ ਸੁਨੀਤਾ, ਬੜੀ ਨਿਰਮਾਨ ਜਹੀ" ਭਾਬੀ ਨੇ ਗੱਲ ਜਾਰੀ ਰਖਦਿਆਂ ਕਿਹਾ। ਪਰ ਕਿਸਮਤ ਹੀ ਵਿਚਾਰੀ ਦੀ ਭੈੜੀ ਹੈ। ਮੇਰੇ ਦੋਸਤ ਨੇ ਭੀ ਆਪਣੀ ਸੁਪੱਤਨੀ ਦਾ ਸਮਰਥਨ ਕੀਤਾ ਤੇ ਕਿਹਾ—ਸਚਮੁਚ ਹੀ ਬਹੁਤ ਹੀ ਮਾਸੂਮ ਕੁੜੀ ਹੈ—ਇਕ ਲਾਲਚੀ ਬਲੈਕੀਏ ਦੇ ਘਰ ਆ ਕੇ ਉਸਦੀ ਹਾਲਤ ਤਰਸ ਜੋਗ ਹੋ ਗਈ ਹੈ—ਮੇਰੇ ਦਿਲ ਵਿਚ ਹੋਰ ਜਾਨਣ ਲਈ ਉਤਸਕਤਾ ਵਧਣ ਲਗੀ—ਮੈਂ ਆਪਣੇ ਦੋਸਤ ਤੋਂ ਪੁਛਿਆ, "ਕੀ ਸੁਨੀਤਾ ਅੰਮ੍ਰਿਤਸਰ ਦੀ ਕੁੜੀ ਨਹੀਂ ਜੋ ਸ੍ਰੀ ਚਤਰ ਸੈਣ ਐਡਵੋਕੇਟ ਦੀ ਧੀ ਹੈ।" ਭਾਬੀ ਨੇ ਹਾਂ ਵਿਚ ਸਿਰ ਹਿਲਾਇਆ ਤੇ ਸ਼ਕੀ ਲਹਿਜ਼ੇ ਵਿਚ ਪੁਛਿਆ, "ਤੁਹਾਡੀ ਕਿਸਤਰ੍ਹਾਂ ਵਾਕਫ ਹੈ ? ਉਹ ਮੁਸਕਰਾਨ ਲਗੀ—ਮੈਂ ਕਿਹਾ" ਉਹ ਮੇਰੀ ਕਲਾਸ ਫੈਲੋ ਸੀ—ਭਾਬੀ ਦਾ ਸ਼ਕ ਖਤਮ ਹੋ ਗਿਆ ਜਾਪਦਾ ਸੀ—ਮੈਥੋਂ ਰਿਹਾ ਨਾ ਗਿਆ ਮੈਂ ਸੁਨੀਤਾ ਨੂੰ ਮਿਲਨ ਦੀ ਖਾਹਿਸ਼ ਜਾਹਰ ਕੀਤੀ ਤੇ ਕਿਹਾ ਭਾਬੀ ਮੈਂ ਉਸ ਨੂੰ ਮਿਲ਼ਨਾ ਚਾਹਾਂਗਾ ਜੇ ਆਸਾਨੀ ਨਾਲ ਮਿਲ ਸਕੇ ਤਾਂ–ਭਾਬੀ ਨੇ ਭਰੋਸੇ ਨਾਲ ਕਿਹਾ, "ਇਹ ਕਿਹੜੀ ਗੱਲ ਹੈ, ਮਿਲਾ ਦੇਂਦੀ ਹਾਂ"—ਉਸ ਨੇ ਨੌਕਰ ਨੂੰ ਹੁਕਮ ਕੀਤਾ ਕਿ ਸੁਨੀਤਾ ਨੂੰ ਬੁਲਾ ਲਿਆਏ–ਕੁਝ ਮਿੰਟਾਂ ਬਾਅਦ ਸੁਨੀਤਾ ਸਾਡੇ ਕਮਰੇ ਵਿਚ ਸੀ—

ਸੁਨੀਤਾ ਦਾ ਚਿਹਰਾ ਉਡਿਆ ਉਡਿਆ ਸੀ—ਉਸਦੇ ਮੂੰਹ ਤੋਂ ਕੋਈ ਨਵ-ਵਿਆਹੀਆਂ ਕੁੜੀਆਂ ਵਾਲਾ ਚਾਅ ਜਾਂ ਮਲ੍ਹਾਰ ਨਹੀਂ ਸੀ ਟਪਕਦਾ—ਉਹ ਇਕ ਬੁਝੀ ਹੋਈ ਬਤੀ ਦੀ ਤਰ੍ਹਾਂ ਧੁਖ ਰਹੀ ਜਾਪਦੀ ਸੀ—ਬੇਬਸੀ ਤੇ ਉਦਾਸੀ ਦੀ ਮੂਰਤ—ਮਥੇ ਤੇ ਇਕ ਮੋਟਾ ਸਾਰਾ ਲਾਲ ਰੰਗ ਦਾ ਟਿਕ ਮਾਰਕ ਸੀ–ਘਸਮੈਲੇ ਜਿਹੇ ਰੰਗ ਦੀ ਇਕ ਸਧਾਰਣ ਜਿਹੀ ਧੋਤੀ ਪਹਿਣੀ ਹੋਈ, ਬੇਨੂਰ ਜਿਹੀ ਸੁਨੀਤਾ ਦੇਖ ਕੇ ਦਿਲ ਨੂੰ ਧਕਾ ਜਿਹਾ ਲਗਾ—ਰਸਮੀ ਤੌਰ ਤੇ ਮੈਂ ਉਸ ਨੂੰ **Congrauation** ਕਹਿਣਾ ਚਾਹਿਆ—ਪਰ ਅਜਿਹੀ ਹਾਲਤ ਵਿਚ ਵਧਾਈ ਦੇਣਾ ਗਾਲ੍ਹ ਦੇ ਬਰਾਬਰ ਸੀ—ਮੈਂ ਚੁਪ ਰਿਹਾ ਗਲ ਕਰਨ ਦੀ

ਮੇਰੇ ਅੰਦਰ ਸ਼ਕਤੀ ਨਹੀਂ ਸੀ—ਮੇਰੇ ਜੀਵਨ ਵਿਚ ਅਜਿਹਾ ਭਿਆਨਕ ਸਮਾਂ ਸ਼ਾਇਦ ਹੀ ਕਦੀ ਆਇਆ ਹੋਵੇ—

ਦਿਲ ਦੀ ਸਾਰੀ ਦਲੇਰੀ ਨੂੰ ਇਕਠਿਆਂ ਕਰਕੇ ਮੈਂ ਇਕ ਬੇਮਤਲਬ ਜਿਹੀ ਗਲ ਕੀਤੀ ਤੇ ਪੁਛਿਆ, "ਸੁਨੀਤਾ, ਤੁਸੀਂ ਏਥੇ ਰਹਿੰਦੇ ਹੋ—"ਜੀ ਹਾਂ" ਉਸ ਡੁਬੀ ਡੁਬੀ ਆਵਾਜ਼ ਵਿਚ ਜਵਾਬ ਦਿਤਾ। ਇਕ ਮਿੰਟ ਦੀ ਚੁਪ ਤੋਂ ਬਾਅਦ ਮੈਂ ਫੇਰ ਸੁਆਲ ਕੀਤਾ, "ਸੁਸਤ ਸੁਸਤ ਜਾਪਦੇ ਹੋ, ਠੀਕ ਤਾਂ ਹੋ ਨਾਂ ?" 'ਬਿਲਕੁਲ ਠੀਕ' ਸੁਨੀਤਾ ਦਾ ਸੰਖੇਪ ਜਿਹਾ ਉਤਰ ਸੀ—ਸੁਨੀਤਾ ਫਰਸ਼ ਵਲ ਦੇਖਨ ਲਗੀ—ਸੋਚ ਰਿਹਾ ਸਾਂ ਕਿ ਕੀ ਕਿਹੜਾ ਸੁਆਲ ਕਰਾਂ ਕਿ ਭਾਬੀ ਸਾਹਿਬ ਬੋਲਣ ਲਗੇ, "ਇਹ ਤਾਂ ਬਿਲਕੁਲ ਠੀਕ ਹੈ—ਇਸ ਦੀ ਚੰਦਰੀ ਤਕਦੀਰ ਹੀ ਬੀਮਾਰ ਹੈ—

ਇਸੇ ਬੀਮਾਰ ਤਕਦੀਰ ਕਾਰਨ ਇਹ ਇਨ੍ਹਾਂ ਚੰਦਰਿਆਂ ਲਾਲਚੀਆਂ ਦੇ ਘਰ ਵਿਆਹ ਕੇ ਆਈ – ਤੇ ਇਸੇ ਹੀ ਭੈੜੀ ਤਕਦੀਰ ਦੀ ਵਜ੍ਹਾ ਕਰਕੇ ਇਸ ਨੇ ਲੜਕੇ ਦੀ ਬਜਾਏ ਲੜਕੀ ਨੂੰ ਜਨਮ ਦਿਤਾ – ਮੈਂ ਵਿਚੋਂ ਹੀ ਟੋਕਿਆ, ਤੇ ਕਿਹਾ, "ਇਹ ਕਿਹੜੀ ਵਸ ਦੀ ਗਲ ਹੈ ਭਾਬੀ, ਇਸ ਵਿਚ ਬੰਦੇ ਦਾ ਕੀ ਕਸੂਰ।" ਮੇਰੇ ਸਾਮ੍ਹਣੀ ਸੀਟ ਤੇ ਬੈਠਾ ਮੇਰਾ ਮਿਤਰ ਬੋਲ ਉਠਿਆ, "ਸਰਦਾਰ ਜੀ ਕਸੂਰ ਕਿਉਂ ਨਹੀਂ – ਇਸ ਕੁੜੀ ਦੇ ਸਹੁਰੇ ਕਹਿੰਦੇ ਹਨ ਕਿ ਵਡੀਆਂ ਦੋਹਾਂ ਨਹੁੰ ਰਾਣੀਆਂ ਨੂੰ ਪਹਿਲੀਵਾਰ ਮੁੰਡੇ ਹੋਏ ਤੀਜੀ ਨੂੰ ਨਕਸ਼ੇ ਕਦਮ ਤੇ ਤੁਰਨਾ ਚਾਹੀਦਾ ਸੀ – ਇਹ ਬਦ ਕਿਸਮਤ ਹੈ – ਘਰ ਤਬਾਹ ਕਰ ਦੇਵੇਗੀ" ਮੇਰਾ ਮਿਤਰ ਕੁਝ ਜ਼ਿਆਦਾ ਹੀ ਤਲਖ ਹੋ ਗਿਆ ਤੇ ਕਹਿਣ ਲਗਾ ਅਜਿਹੇ ਮੂਰਖ ਤੇ ਵਾਹਯਾਤ ਪਸ਼ੂਆਂ ਨੂੰ ਜੀ ਕਰਦੈ......ਭਾਬੀ ਨੇ ਆਪਣੇ ਪਤੀ ਦੇ ਮੂੰਹ ਤੇ ਹਥ ਰਖਦਿਆਂ ਆਖਿਆ "ਬਸ ਬਸ, ਗੁਸੇ ਵਿਚ ਨਾ ਆਉ ਇਸਤਰੀ ਹਜ਼ਾਰਾਂ ਸਾਲਾਂ ਤੋਂ ਦੁਰਕਾਰੀ ਜਾ ਰਹੀ ਹੈ ਸਾਡੇ ਸਮਾਜ ਵਿਚ ਇਹ ਚਰਨਾਂ ਦੀ ਦਾਸੀ ਹੈ—ਤੇ ਪਤੀ "ਪ੍ਰਮੇਸ਼ਰ ਦਾ ਰੂਪ" ਇਨ੍ਹਾਂ ਮੂਰਖਾਂ ਦਾ ਕੀ ਕਸੂਰ।

ਭਾਬੀ ਦੇ ਇਹ ਕਟਾਕਸ਼ਮਈ ਸ਼ਬਦ ਸੁਣ ਕੇ ਮਰਦ ਹੋਣ ਦੇ ਕਾਰਨ ਮੇਰਾ ਸਿਰ ਸ਼ਰਮ ਨਾਲ ਝੁਕ ਗਿਆ।

ਸੁਨੀਤਾ ਚੁਪ ਸੀ – ਉਸ ਦੇ ਦਿਲ ਵਿਚ ਰੰਜ ਸੀ – ਇਕ ਘਾਉ

ਬਹੁਤ—ਗਹਿਰਾ – ਉਸ ਦੇ ਸਭੇ – ਚਾਅ ਮਸਲ ਦਿਤੇ ਗਏ ਸਨ—ਉਹ ਬੇਬਸੀ ਵਿਚ ਸੀ—ਅਜਿਹੀ ਬੇਬਸੀ ਜਿਸ ਤੋਂ ਤੰਗ ਆ ਕੇ ਬਦਲੇ ਦੀ ਭਾਵਨਾ ਨਾਲ ਅਨੇਕਾਂ ਸੁਨੀਤਾ ਆਪਣੇ ਸੁਹਣੇ ਤੇ ਸੁਨਖੇ ਪਤੀ ਦੀ ਬਜਾਏ ਡਰਾਉਣੀ ਤੇ ਭਿਆਨਕ ਸੂਰਤ ਵਾਲੇ ਇਜ਼ਰਾਈਲ ਫਰਿਸ਼ਤੇ ਨਾਲ ਘੁਟ ਕੇ ਗਲਵਕੜੀ ਪਾਣਾ ਬਿਹਤਰ ਸਮਝਦੀਆਂ ਹਨ – ਸੁਨੀਤਾ ਦੀ ਹਾਲਤ ਉਸ ਕੈਦੀ ਵਾਕਰ ਸੀ ਜੋ ਫਾਂਸੀ ਦੇ ਦਿਨ ਦੀ ਇੰਤਜ਼ਾਰ ਵਿਚ ਦਿਨ ਰਾਤ ਬੇਜ਼ਾਰੀ ਨਾਲ ਬਿਤਾ ਰਿਹਾ ਹੋਵੇ ਮੈਂ ਉਸ ਦੇ ਉਦਾਸੀਆਂ-ਲਦੇ ਚਿਹਰੇ ਤੋਂ ਅੰਦਾਜ਼ਾ ਲਾ ਰਿਹਾ ਸਾਂ ਕਿ ਕੀ ਇਹੋ ਸੁਨੀਤਾ ਹੈ ਜੋ ਕਦੀ ਕਾਲਜ ਦੀ ਜਿੰਦਜਾਨ ਸੀ—ਜਿਸ ਨੂੰ ਆਪਣੀ ਅਕਲ ਤੇ ਅਭਿਮਾਨ ਸੀ ਤੇ ਚੁਸਤੀ ਤੇ ਨਾਜ਼ ਸੀ ਜਿਸ ਦੀ ਗਲ ਗਲ ਵਿਚ ਸ਼ਰਾਰਤ ਤੇ ਅੰਗ ਅੰਗ ਵਿਚ ਸ਼ੋਖੀ ਭਰੀ ਹੋਈ ਸੀ–ਪਰ ਅਜ ਉਹ ਇਕ ਅਜਿਹੇ ਮੋੜ ਤੇ ਖੜੀ ਸੀ ਜਿਸ ਦਾ ਭੂਤ ਨਾਲ ਰਸਮੀ ਜਿਹਾ ਸਬੰਧ ਭੀ ਨਾ ਹੋਵੇ—ਉਹ ਭਰੇ ਟਬਰ ਵਿਚ ਰਹਿ ਰਹੀ ਸੀ—ਪਰ ਇਕਲੀ ਇਕਲੀ ਉਹ ਵਿਆਹੀ ਹੋਈ ਸੀ—ਪਰ ਛੁਟੜਾਂ ਤੋਂ ਭੈੜੀ ਉਹ ਜੀ ਰਹੀ ਸੀ ਪਰ ਬੇਬਸੀ ਦਾ ਜੀਵਨ—

ਸੁਨੀਤਾ ਦੀਆਂ ਅੱਖਾਂ ਵਿਚੋਂ ਮੋਟੇ ਮੋਟੇ ਅਥਰੂ ਵਹਿਣ ਲਗੇ—ਉਹ ਸਿਸਕ ਰਹੀ ਸੀ—ਭਾਬੀ ਉਸ ਨੂੰ ਹੌਂਸਲਾ ਦੇ ਰਹੀ ਸੀ—ਮੇਰੇ ਮਿਤਰ ਦੀਆਂ ਅਖਾਂ ਵਿਚ ਕਰੋਧ ਦੀਆਂ ਲਾਟਾਂ ਬਲ ਰਹੀਆਂ ਸਨ—ਮੈਂ ਸੋਚ ਰਿਹਾ ਸਾਂ ਕਿ ਸਾਡਾ ਭਾਈਚਾਰਾ ਸਪੂਤਨਿਕ ਦੇ ਜ਼ਮਾਨੇ ਵਿਚ ਭੀ ਓਥੇ ਦ ਓਥੇ ਖੜਾ ਹੈ—ਜਿਥੇ ਅਜ ਤੋਂ ਹਜ਼ਾਰਾਂ ਸਾਲ ਪਹਿਲੇ—ਮਹਾਂਤਮਾ ਬੁਧ ਦੇ ਵੇਲੇ ਖੜਾ ਸੀ—

# ਹੱਥ

ਮਨੁਖੀ ਹੱਥ ਚੰਗਾ ਹੈ ਜਾਂ ਬੁਰਾ, ਇਸ ਗੱਲ ਦਾ ਪਤਾ ਤਾਂ, ਕਿਸੇ ਦੇ ਹੱਥ ਲਗਣ ਤੇ ਹੀ ਹੋ ਸਕਦਾ ਹੈ–ਜੇ ਇਹ ਹੱਥ ਕਿਸੇ ਦੀ ਪਗ ਨੂੰ ਪੈ ਜਾਏ ਤਾਂ ਮੇਰੀ ਸੁਚਜੀ ਰਾਏ ਅਨੁਸਾਰ ਚੰਗਾ–ਪਰ ਜੇ ਇਹੋ ਹੱਥ ਮੇਰੀ ਗੁਤ ਵਲ ਆ ਧਮਕੇ ਤਾਂ ਇਹ ਬਹੁਤ ਕਮੀਨਾ ਤੇ ਵਾਹਯਾਤ ਹਥ ਹੋਵੇਗਾ–ਚਾਹੋ ਤਾਂ ਇਹ ਹੱਥ ਤੁਸੀਂ ਦੁਸ਼ਮਨ ਨੂੰ ਦਿਖਾ ਸਕਦੇ ਹੋ—ਜੇ ਉਹ ਕਾਬੂ ਨਾ ਆਏ ਤਾਂ ਬੜੀ ਬਹਾਦਰੀ ਨਾਲ ਦੋਵੇਂ ਹਥ ਖੜੇ ਕਰਕੇ ਆਪਣੀ ਜਾਨ (ਜਿਸ ਦੇ ਨਾਲ ਹੀ ਜਹਾਨ ਵਸਿਆ ਹੈ) ਨੂੰ ਬਚਾ ਕੇ ਸ੍ਰੀ ਬੁਧੂ ਰਾਮ ਦੀ ਤਰ੍ਹਾਂ ਘਰ ਵਾਪਸ ਆ ਸਕਦੇ ਹੋ–ਮਨੁਖੀ ਹੱਥ ਕਈ ਪਰਕਾਰ ਦੇ ਕੰਮ ਕਰਦਾ ਹੈ–ਡਾਕਟਰ ਦਾ ਹਥ ਬਚਾਂਦਾ ਹੈ–ਕਸਾਈ ਦਾ ਹੱਥ ਜਾਨ ਮੁਕਾਂਦਾ ਹੈ—ਸਿਪਾਹੀ ਦਾ ਹੱਥ ਠਹਿਰਾਂਦਾ ਹੈ—ਚੋਰ ਦਾ ਹੱਥ ਮੂੰਹ ਛੁਪਾਂਦਾ ਹੈ—ਅਜੀਬ ਹੀ ਗਲ ਹੈ ਕਿ ਜਿਹੜਾ ਹੱਥ ਹੁਣੇ ਹੀ ਸਲਾਮ ਕਰਦਾ ਹੈ—ਅਖ ਦੇ ਫੋਰ ਵਿਚ ਲਾਹਨਤਾਂ ਪਾਉਣੀਆਂ ਅਰੰਭ ਕਰ ਦਿੰਦਾ ਹੈ–ਕਿੰਨਾ ਤੋਤੇ ਚਸ਼ਮ ਹੈ ਇਹ ਹੱਥ !

ਪੀਰ ਵਲੀ ਕੰਧਾਰੀ ਨੇ ਇਕ ਵਾਰ ਵਿਚਾਰੇ ਮਰਦਾਨੇ ਤੇ ਪਹਾੜ ਡੇਗ ਕੇ ਹੱਥ ਦਿਖਾਣੇ ਚਾਹੇ ਤਾਂ ਬਾਬੇ ਨਾਨਕ ਨੇ ਆਪਣੇ ਪਵਿਤਰ ਹੱਥ ਨਾਲ ਡਿਗਦੇ ਪਹਾੜ ਨੂੰ ਥੰਮਿਆ ਤੇ ਗਰੀਬ ਮਰਦਾਨੇ ਨੂੰ ਹੱਥ ਦੇ ਕੇ ਬਚਾਇਆ– 'ਪ੍ਰਮਾਤਮਾ ਦਾ ਭਗਤ' ਵਲੀ ਕੰਧਾਰੀ ਹੱਥ ਮਲਦਾ ਹੀ ਰਹਿ ਗਿਆ—

ਹੱਥਾਂ ਦੇ ਦਿਲ ਦੀ ਕੌਣ ਜਾਣੇ ? ਜਿਹੜਾ ਹੱਥ ਮੰਦਰ ਵਿਚ ਬੈਠ ਕੇ ਰਾਮ ਨਾਮ ਦੀ ਮਾਲਾ ਫੇਰਦਾ ਹੈ ਦੁਕਾਨ ਤੇ ਆਂਦਿਆਂ ਹੀ ਬੜੀ ਬੇਸ਼ਰਮੀ ਨਾਲ ਠੂੰਗਾ ਮਾਰਨਾ ਸ਼ੁਰੂ ਕਰ ਦਿੰਦਾ ਹੈ—ਭਾਵੇਂ ਪਵਿਤਰ ਗ੍ਰੰਥ 'ਘਟ ਘਾਲ ਕੁਝ ਹਥੋਂ ਦੇਹ' ਦੀਆਂ ਦਿਨੇ ਰਾਤ ਨਸੀਹਤਾਂ ਕਰਦੇ ਰਹਿੰਦੇ ਹਨ—ਪਰ ਅਸੀਂ

ਜ਼ਿੰਦਗੀ ਵਿਚ ਹਰ ਚੀਜ ਹੱਥ ਤੇ ਹੱਥ ਮਾਰ ਕੇ ਲੈ ਜਾਂਦੇ ਹਾਂ—ਜਿਸ ਦਾ ਹੱਥ ਨਾ ਪਹੁੰਚੇ ਓਹੋ ਥੂਹ ਕੌੜੀ ਕਹਿ ਕੇ ਆਪਣੇ ਸਿਆਣਪੁਣੇ ਦਾ ਸਬੂਤ ਦੇ ਸਕਦਾ ਹੈ।

ਹੱਥ ਭੀ ਕਿੰਨਾ all-rounder ਹੈ—ਕਿਤੇ ਤਾਂ ਮੁਲੈਮ ਮੁਲੈਮ ਖੁਸ਼ਬੂਦਾਰ ਕੇਸਾਂ ਵਿਚ ਕੰਘੀ ਫੇਰਦਾ ਹੈ—ਤੇ ਕਿਤੇ ਇਕਲੀ ਇਕਲੀ ਜੂੰ ਨੂੰ ਮਿਹਨਤ ਨਾਲ ਗ੍ਰਿਫਤਾਰ ਬੜੀ ਬੇਰਹਿਮੀ ਨਾਲ ਸ਼ਹੀਦ ਕਰਦਾ ਫਿਰਦਾ ਹੈ—ਇਨ੍ਹਾਂ ਹੱਥਾਂ ਦੇ ਹੱਥ-ਕੰਡਿਆਂ ਨੂੰ ਕੋਈ ਮਹਾਂ ਪੁਰਸ਼ ਹੀ ਜਾਣ ਸਕਦਾ ਹੈ—

ਬਾਹਰਲੀ ਦੁਨੀਆਂ ਬਾਰੇ ਤਾਂ ਮੈਨੂੰ ਸਹੀ ਗਿਆਨ ਨਹੀਂ ਪਰ ਭਾਰਤ ਬਾਰੇ ਕਹਿ ਸਕਦਾ ਹਾਂ ਕਿ ਪ੍ਰਾਚੀਨ ਭਾਰਤੀ ਹੱਥਾਂ ਵਿਚ ਅੰਤਾਂ ਦੀ ਸ਼ਕਤੀ ਹੁੰਦੀ ਸੀ—ਓਦੋਂ ਲੋਕ ਹਨੂੰਮਾਨ ਦੀ ਤਰ੍ਹਾਂ ਹੱਥਾਂ ਤੇ ਪਹਾੜ ਲੈ ਉਡਦੇ ਫਿਰਦੇ ਸਨ—ਪਰ ਅਜ ਕਲ ਤਾਂ ਪਾਣੀ ਦਾ ਗਲਾਸ ਫੜਦਿਆਂ ਹੀ ਕਈ ਨੌਜਵਾਨ ਹੱਥਾਂ ਨੂੰ ਕੜਵੱਲ ਪੈ ਜਾਂਦੇ ਹਨ—ਅਜ ਦਾ ਹਰ ਆਦਮੀ ਚਾਹੁੰਦਾ ਹੈ ਕਿ ਉਹ ਹੱਥ ਨਾ ਹਿਲਾਵੇ, ਸਗੋਂ ਹੱਥ ਤੇ ਹੱਥ ਰਖ ਕੇ ਬੈਠਾ ਰਹੇ—ਉਹਦੀ ਇਛਾ ਹੁੰਦੀ ਹੈ ਕਿ ਲੋਕ ਹੱਥ-ਬੱਧੀ ਗੁਲਾਮ ਬਣ ਕੇ ਉਸ ਦੀ ਸੇਵਾ ਕਰਨ—ਜਦੋਂ ਹੱਥ ਖੁਲ੍ਹਾ ਹੋਵੇ ਤਾਂ ਸਭ ਚਲਦਾ ਹੈ—ਪਰ ਜਦੋਂ ਹੱਥ ਤੰਗ ਹੁੰਦਾ ਹੈ—ਤਾਂ ਹੱਥਾਂ ਦੀਆਂ ਦਿਤੀਆਂ ਮੂੰਹ ਨਾਲ ਖੋਹਲਣੀਆਂ ਪੈਂਦੀਆਂ ਹਨ—ਤੇ ਆਖਰ ਵਿਚ ਹੱਥ ਵਿਚ ਠੂਠਾ ਤੇ ਦੇਸ਼ ਮੁਕਲਾ ਵਾਲੀ ਹਾਲਤ ਬਣਦੀ ਹੈ।

ਸ਼ਾਇਦ ਸਤਵੀਂ ਜਾਂ ਅਠਵੀਂ ਜਮਾਤ ਦੀ ਗੱਲ ਹੈ, ਜਦੋਂ ਸਾਨੂੰ ਭੈਣ ਜੀ ਸੁਆਲ ਸਮਝਾਇਆ ਕਰਦੇ ਸਨ—ਮੈਂ ਤੇ ਮੇਰੀ ਇਕ ਸਹੇਲੀ ਹੱਥਾਂ ਨਾਲ ਕਲਾਕਾਰੀ ਕਰਕੇ ਸਤਿਕਾਰ ਯੋਗ ਭੈਣ ਜੀ ਦੀਆਂ ਅਜੀਬ ਅਜੀਬ ਤਸਵੀਰਾਂ ਤੇ ਕਾਰਟੂਨ ਬਣਾਇਆ ਕਰਦੇ ਸਾਂ, ਇਕ ਦਿਨ ਅਸੀਂ ਰੰਗੇ-ਹਥੀਂ ਪਕੜੀਆਂ ਗਈਆਂ—ਤਾਂ ਸਾਡੇ ਕਲਾਕਾਰ—ਹਥਾਂ ਨੂੰ ਇਕ ਮੋਟੀ ਜਿਹੀ ਚਪਟੀ ਨਾਲ ਅਜਿਹਾ ਪ੍ਰਸ਼ਾਦ ਮਿਲਿਆ—ਕਿ ਅਸਾਨੂੰ ਜੀਵਨ ਭਰ ਲਈ ਅਜਿਹੀ ਕਲਾਕਾਰੀ ਤੋਂ ਹੱਥ ਧੋਣੇ ਪੈ ਗਏ—

ਨੌਜਵਾਨ ਮੁੰਡੇ ਕੁੜੀਆਂ ਦੇ ਹੱਥਾਂ ਦਾ ਪ੍ਰੋਗਰਾਮ ਭੀ ਬੜਾ ਦਿਲਚਸਪ ਹੁੰਦਾ ਹੈ—ਵਿਆਹ ਤੋਂ ਪਹਿਲਾਂ ਉਹ ਜਦੋਂ ਮਿਲਦੇ ਹਨ ਤਾਂ ਇਕ ਦੂਜੇ ਨੂੰ ਬੜੀ ਨਿਮਰਤਾ ਸਹਿਤ ਹੱਥ ਜੋੜਣਗੇ—ਵਿਆਹ ਦੇ ਸ਼ੁਭ ਅਵਸਰ ਤੇ ਉਹ

ਪਿਆਰ ਦੇ ਹੱਥ ਵਧਾ ਕੇ ਇਕ ਦੂਜੇ ਦੇ ਗਲਾਂ ਵਿਚ ਰੰਗ-ਸੁਰੰਗੇ ਖੁਸ਼ਬੂਦਾਰ ਫੁਲਾਂ ਦੇ ਹਾਰ ਪਹਿਣਾਂਦੇ ਹਨ-ਤੇ ਵਿਆਹ ਦੇ ਕੁਝ ਸਮਾਂ ਬਾਦ ਹੀ ਮੁੰਡੇ ਦੀ ਬੋਦੀ ਜਾਂ ਜੂੜਾ ਕੁੜੀ ਦੇ ਹੱਥ ਤੇ ਬੀਬੀ ਹੁਰਾਂ ਦੀ ਗੁਤ ਆਪਣੇ ਪਿਆਰੇ ਪਤੀ ਦੇ ਹਥ ਵਿਚ ਪਕੜੀ ਹੁੰਦੀ ਹੈ, ਸਮੇਂ ਨਾਲ ਹੱਥਾਂ ਦਾ ਕਰਤਵ ਭੀ ਬਦਲਦਾ ਰਹਿੰਦਾ ਹੈ—

ਰਾਜਨੀਤੀ ਦੇ ਖੇਤਰ ਵਿਚ, ਅੱਜ ਜੋ ਹੱਥ ਦੋਸਤੀ ਲਈ ਵਧਾਇਆ ਜਾਂਦਾ ਹੈ, ਦੂਜੇ ਦਿਨ ਉਹੋ ਹੱਥ, ਹੱਥ-ਫੇਰੀਆਂ ਸ਼ੁਰੂ ਕਰ ਦਿੰਦਾ ਹੈ-ਤੇ ਅਗੇ ਨੂੰ ਪਸਾਰਨ ਲਈ ਹੱਥ ਪੈਰ ਮਾਰਦਾ ਹੈ-ਜੇ ਅਸੀਂ ਸੀਸ ਹਥੇਲੀ ਤੇ ਰਖ ਕੇ, ਤੇ ਮੈਦਾਨ ਵਿਚ ਨਿਤਰ ਕੇ ਦੋ ਹਥ ਵਿਖਾ ਦਈਏ—ਤਾਂ ਉਹ ਜਾਬਰ—ਹੱਥ ਫੌਰਨ ਹੀ ਆਪਣੇ ਹੱਥ ਚਲਦਾ ਨਜ਼ਰ ਆਏਗਾ—ਅੱਜ ਦੀ ਨੀਤੀਵਾਨ ਦੁਨੀਆਂ ਵਿਚ ਕਰਾਰੇ ਹੱਥ ਦਿਖਾਣ ਬਾਝੋਂ ਕੇਵਲ ਮੀਤ ਹੀ ਨਹੀਂ ਬਣਦੇ—ਸਗੋਂ ਲੋਕ ਅਖੀਂ ਪਾਇਆਂ ਨਹੀਂ ਰੜਕਦੇ—

ਪਿਛਲੇ ਸਮਿਆਂ ਵਿਚ ਕਈ ਬਾਦਸ਼ਾਹ ਕਲਾ ਦੇ ਪ੍ਰੇਮੀ ਅਖਵਾਣ ਲਈ, ਵਡੀਆਂ ਵਡੀਆਂ ਸੁੰਦਰ ਇਮਾਰਤਾਂ ਬਣਵਾ ਚੁਕਣ ਤੋਂ ਬਾਦ ਕਲਾਕਾਰ ਦੇ ਮਿਹਨਤੀ ਤੇ ਸੁਚਜੇ ਹੱਥਾਂ ਨੂੰ ਕਟਵਾ ਦਿੰਦੇ ਸਨ—ਪਰ ਅਜ ਦੁਨੀਆਂ ਦੇ ਬਹੁਤ ਸਾਰੇ ਲੋਕਾਂ ਨੇ ਸਿਰ-ਫਿਰੇ ਬਾਦਸ਼ਾਹਾਂ ਤੋਂ ਅਧਿਕਾਰ ਖੋਹ ਕੇ ਆਪਣੇ ਹਥਾਂ ਵਿਚ ਲੈ ਲਏ ਹਨ—ਤੇ ਇਨ੍ਹਾਂ ਨਕਲੀ ਰੱਬਾਂ ਨੂੰ ਤਾਸ਼ ਦੇ ਬਾਦਸ਼ਾਹ ਬਣਾ ਕੇ ਰੱਖ ਦਿਤਾ ਹੈ-ਅਜ ਇਹ ਅਵਾਰਾ ਬਾਦਸ਼ਾਹ ਕਖੋਂ ਹੌਲੇ, ਤੇ ਪਾਣੀਓਂ ਪਤਲੇ ਹੋ ਕੇ ਹਥ ਲਮਕਾਈ ਸੜਕਾਂ ਤੇ ਤਾਜਾ ਹਵਾ ਖਾਂਦੇ ਫਿਰਦੇ ਹਨ--

ਸਾਡੇ ਭੈਣ ਜੀ ਦਾ ਹੱਥ ਮੂਡ ਵਿਚ ਹੋਵੇ ਤਾਂ ਪਿਆਰ ਦਿੰਦਾ ਹੈ ਪਰ ਜਦੋਂ ਮੂਡ ਜ਼ਰਾ ਉਲਟ ਹੋਵੇ ਤਾਂ ਗਰਮ ਗਰਮ ਪ੍ਰਸ਼ਾਦ ਦੇਣਾ ਸ਼ੁਰੂ ਕਰ ਦਿੰਦਾ ਹੈ—ਹੱਥਾਂ ਦੀਆਂ ਜਦੋਂ ਨੇਕੀਆਂ ਸੁਣਦੇ ਹਾਂ ਤਾਂ ਹਥੀਂ ਛਾਵਾਂ ਕਰਨ ਤੇ ਜੀਅ ਕਰਦਾ ਹੈ—ਪਰ ਜਦੋਂ ਇਨ੍ਹਾਂ ਦੀ ਕਰਤੂਤਾਂ ਦਾ ਪਤਾ ਲਗਦਾ ਹੈ ਤਾਂ ਹੱਥਾਂ ਦੇ ਤੋਤੇ ਉਡ ਜਾਂਦੇ ਹਨ, ਅਖੀਰ ਵਿਚ ਅਸੀਂ ਇਸੇ ਸਿੱਟੇ ਤੇ ਪੁਜਦੇ ਹਨ-ਕਿ ਮਨੁਖੀ ਹੱਥ ਦੀ ਚੰਗਿਆਈ ਜਾਂ ਬੁਰਾਈ ਦਾ ਸਹੀ ਸਹੀ ਅੰਦਾਜ਼ਾ ਹੱਥ ਲਗਣ ਤੇ ਹੀ ਹੋ ਸਕਦਾ ਹੈ–

# ਡਾਕਟਰ ਸੰਤੋਖੀ

ਡਾਕਟਰ ਸੰਤੋਖੀ ਜਿਸਦਾ ਪੂਰਾ ਨਾਮ ਡਾਕਟਰ ਸੰਤੋਖ ਸਿੰਘ ਹੈ, ਲੁਧਿਆਣੇ ਦੇ ਇਕ ਨੀਮ-ਮਸ਼ਹੂਰ ਬਾਜ਼ਾਰ ਵਿਚ ਇਕ ਉਚੀ ਜਿਹੀ ਦੁਕਾਨ ਤੇ (ਜਿਸਦਾ ਪਕਵਾਨ ਭੀ ਸਚਮੁਚ ਮਿਠਾ ਹੈ) ਵਕਤ ਕੁਵਕਤੀ ਬੈਠਾ ਤੇ ਆਮ ਕਰਕੇ ਲਾਗਲੇ ਕਾਹਵਾ-ਖਾਨੇ ਵਿਚ ਬਰਾਜਮਾਨ ਤੁਹਾਨੂੰ ਮਿਲੇਗਾ — ਉਹ ਇਕ ਪਸਤ-ਕਦ ਦਾ 37-38 ਸਾਲਾ ਬਜ਼ੁਰਗ ਨੌਜਵਾਨ ਹੈ ਜੋ ਮਿਠੀਆਂ ਮਿਠੀਆਂ ਗੱਲਾਂ ਕਰਕੇ ਤੁਹਾਡਾ ਮੂੰਹ ਤਾਂ ਨਹੀਂ ਪਰ ਰੂਹ ਜ਼ਰੂਰ ਮਿਠਾ ਕਰ ਦੇਵੇਗਾ—ਬੜਾ ਨਿਰਮਾਨ ਜਿਹਾ ਬੰਦਾ ਹੈ ਡਾਕਟਰ ਸੰਤੋਖੀ—

ਉਸ ਦੀ ਦਸਤਾਰ, ਨਾ ਸਚ, ਉਸ ਦਾ ਦਸਤਾਰਾ ਆਮ ਗੁਰਸਿਖਾਂ ਦੀ ਪਗੜੀ ਨਾਲੋਂ ਸਵਾਇਆ ਭਾਵ ਸਵਾ ਛੇ ਗਜ ਦਾ ਹੁੰਦਾ ਹੈ—ਪਰ ਉਸ ਦਾ ਜੂੜਾ ਮਸਾਂ ਸਧਾਰਨ ਜੂੜਿਆਂ ਦੇ ਦਸਵੰਧ ਜਿੰਨਾ ਹੋਵੇਗਾ ਤੇ ਡਾਕਟਰ ਦਾ ਸਿਰ ਇਕ ਮਹਾਨ ਗੰਜ-ਅਸਥਾਨ ਬਣਿਆ ਹੋਇਆ ਹੈ—ਗਰਮੀਆਂ ਵਿਚ ਉਹ ਇਕ ਗੂੜ੍ਹੀ ਨੀਲੀ ਗੋਡੇ-ਨਿਕਲੀ ਪੈਂਟ ਪਹਿਨਦਾ ਹੈ—ਸਰਦੀਆਂ ਵਿਚ ਆਪ ਨੂੰ ਇਕ ਕਟਗਈ ਦੀ ਪੈਂਟ ਵਿਚ ਮਿਲੇਗਾ ਜਿਸ ਨੇ ਥਲੇ ਇਕ ਫਾਟਾਦਾਰ ਪਜਾਮਾ ਅਕਸਰ ਪਹੁੰਚਿਆਂ ਥਾਣੀ ਝਾਤਾਂ ਮਾਰਦਾ ਨਜ਼ਰ ਆਏਗਾ—ਪੈਰਾਂ ਵਿਚ ਹਮੇਸ਼ਾਂ ਦੋ ਜੋੜੇ ਜਰਾਬਾ ਦੇ ਹੁੰਦੇ ਹਨ--ਤਾਂਕਿ ਸਰਦੀ ਦੇ ਸਖਤ ਹਮਲੇ ਦਾ ਕਾਮਯਾਬੀ ਨਾਲ ਮੁਕਾਬਲਾ ਕੀਤਾ ਜਾ ਸਕੇ—

ਬੂਟ ਖਰੀਦਨ ਸਮੇਂ ਡਾਕਟਰ ਹਮੇਸ਼ਾ ਇਸ ਗਲ ਦਾ ਖਿਆਲ ਰਖਦਾ ਹੈ ਕਿ ਉਸਦਾ ਤਲਾ ਤੇ ਅਡੀ ਅਜਿਹੀ ਹੋਵੇ ਜੋ ਉਸ ਦੇ ਕਦ ਵਿਚ ਇੰਚ ਡੇਢ ਇੰਚ ਦਾ ਫਰਕ ਪਾ ਸਕੇ—ਜੇ ਤੁਸੀਂ ਸਾਡੇ ਡਾਕਟਰ ਨੂੰ ਚਰਨਾਂ ਵਲੋਂ ਦੇਖਣਾ ਸ਼ੁਰੂ ਕਰੋ ਤਾਂ ਉਸ ਦੇ ਨਿਕੇ ਨਿਕੇ ਪੈਰਾਂ ਤੋਂ ਤੁਸੀਂ ਅੰਦਾਜ਼ਾ ਲਾਓਗੇ—ਕਿ

ਇਹ ਕੋਈ ਬਾਰਾਂ ਜਾਂ ਤੇਰ੍ਹਾਂ ਸਾਲਾਂ ਦਾ ਯੁਵਕ ਹੈ—ਪਰ ਚਿਹਰਾ ਦੇਖਕੇ ਤੁਹਾਨੂੰ ਵਿਚਾਰ ਬਦਲਣਾ ਹੀ ਪਵੇਗਾ—ਡਾਕਟਰ ਦਾ ਸਿਰ ਵਡਾ ਤੇ ਪੈਰ ਛੋਟੇ ਸ਼ਾਇਦ ਉਸ ਦੀ ਸਰਦਾਰੀ ਦੇ ਸੂਚਕ ਹਨ—ਕਿਉਂਕਿ ਪੰਜਾਬੀ ਦੀ ਇਕ ਮਸ਼ਹੂਰ ਕਹਾਵਤ ਹੈ—

'ਸਿਰ ਵਡੇ ਸਰਦਾਰਾਂ ਦੇ ਪੈਰ ਵਡੇ ਗਵਾਰਾਂ ਦੇ'

ਡਾਕਟਰ ਸੰਤੋਖੀ ਨੂੰ ਟਾਈ ਲਾਣ ਦਾ ਪ੍ਰਾਚੀਨ ਸ਼ੌਕ ਹੈ। ਉਹ ਟਾਈ ਕੇਵਲ ਸਜਾਵਟ ਲਈ ਜਾਂ ਗਲੇ ਦੀ ਹਿਫਾਜ਼ਤ ਖਾਤਰ ਹੀ ਨਹੀਂ ਸਜਾਂਦਾ ਸਗੋਂ ਇਸ ਤੋਂ ਕਮੀਜ਼ ਦੀ ਸਿਧ-ਪੁਠ ਛੁਪਾਣ ਦੀ ਸੇਵਾ ਭੀ ਲੈਂਦਾ ਹੈ—ਇਹ ਇਕ ਦਿਲਚਸਪ ਟੈਕਨੀਕ ਹੈ ਜਿਸਨੂੰ ਸਮਝਣਾ ਹਾਰੀ ਸਾਰੀ ਦੇ ਵਸਦਾ ਰੋਗ ਨਹੀਂ।

ਵੈਸੇ ਤਾਂ ਡਾਕਟਰ ਨੇ ਜ਼ਿੰਦਗੀ ਵਿਚ ਕਈ ਕੰਮ ਕੀਤੇ ਨੌਕਰੀ ਕੀਤੀ—ਦਲਾਲੀ ਵਿਚ ਹਥ ਮਾਰਿਆ—ਦੁਕਾਨਦਾਰੀ ਦਾ ਭੀ ਤਜਰਬਾ ਕੀਤਾ—ਪਰ ਕਾਮਯਾਬੀ ਨੇ ਕਦੇ ਭੀ ਉਸ ਨੂੰ ਦਰਸ਼ਨ ਨਹੀਂ ਦਿਤੇ ਫੇਰ 1947 ਦੇ ਇਤਿਹਾਸਕ ਸਾਲ ਵਿਚ ਦੰਦਾਂ ਦੀ ਡਾਕਟਰੀ ਦਾ ਪ੍ਰਾਈਵੇਟ ਅਧਿਅਨ ਕੀਤਾ—ਤੇ ਅਜ ਤਕ ਡਾਕਟਰ ਲੋਕਾਂ ਦੀਆਂ ਦਾੜ੍ਹਾਂ ਕਢ ਰਿਹਾ ਹੈ—

ਡਾਕਟਰ ਸੰਤੋਖੀ ਆਪਣੇ ਪੇਸ਼ੇ ਵਿਚ ਬਿਲਕੁਲ 'ਭਲਾ ਲੋਕ' ਸਾਬਤ ਹੋਇਆ ਹੈ—ਰੁਜ਼ਾਨਾ ਕਈ ਬੰਦੇ ਉਸ ਦੀ ਦੁਕਾਨ ਨੂੰ 'ਬਾਬੇ ਦਾ ਲੰਗਰ ਸਮਝ ਕੇ ਮੁਫਤ ਸੇਵਾ ਲੈ ਜਾਂਦੇ ਹਨ—ਉਸ ਦਾ ਅਜੇ ਤਕ ਮਨ ਹੀ ਨਹੀਂ ਮੰਨਿਆ ਕਿ ਉਹ ਲੋਕਾਂ ਪਾਸੋਂ ਆਪਣੀ ਸੇਵਾ ਦਾ ਇਵਜ਼ਾਨਾਂ ਮੰਗ ਸਕੇ—ਜੇ ਮਨ ਕਿਸੇ 'ਚੰਦਰੇ' ਸਮੇਂ ਮੰਨ ਹੀ ਜਾਵੇ—ਤਾਂ ਹਿੰਮਤ ਨਹੀਂ ਕਿ ਗਾਹਕ ਨੂੰ ਪੈਸਿਆਂ ਲਈ ਇਸ਼ਾਰਾ ਕਰਨ—ਜੇ ਡਾਕਟਰ ਛੜਾ ਛਾਂਟ ਹੁੰਦਾ ਤਾਂ ਇਹ ਮਰਿਆਦਾ ਚਲਦੀ ਰਹਿਣ ਵਿਚ ਮੇਰੇ ਵਰਗੇ ਬੰਦਿਆਂ ਨੂੰ ਨਾ ਹੀ ਕਸ਼ਟ ਹੁੰਦਾ ਪਰ ਉਸ ਦੀ ਕਬੀਲਦਾਰੀ ਤੇ ਸੰਕੋਚਵੀ ਰਹਿਣੀ ਦੇਖ ਕੇ ਦਿਲ ਦੁਖੀ ਹੁੰਦਾ ਹੈ।

ਸਮੇਂ ਦੀ ਪਾਬੰਧੀ ਦੇ ਸਿਲਸਲੇ ਵਿਚ ਡਾਕਟਰਾਂ ਦੀ ਕੌਮ ਮਸ਼ਹੂਰ ਹੈ ਪਰ ਸਾਡਾ ਡਾਕਟਰ ਸੰਤੋਖੀ ਇਨ੍ਹਾਂ ਪਾਬੰਧੀਆਂ ਦੀ ਜਕੜ ਤੋਂ ਬਿਲਕੁਲ ਨਿਰਲੇਪ ਹੈ—ਮਰੀਜ਼ ਪੀੜ ਨਾਲ ਕੁਰਲਾ ਰਿਹਾ ਹੋਵੇ—ਪਿਆ ਮੌਜ ਕਰੇ—ਡਾਕਟਰ ਹੁਰਾਂ ਨੂੰ ਕੀ? ਉਹ ਕਿਸੇ ਜੁੰਡਲੀ ਵਿਚ ਬੈਠੇ ਚਾਹ ਦਾ ਆਨੰਦ

ਮਾਣ ਰਹੇ ਹੋਣਗੇ—ਤਈ ਡਾਕਟਰ ਦੀ ਇਸ ਖਸਲਤ ਤੋਂ ਵਾਕਫ ਮਰੀਜ਼ ਲਾਗਲੇ ਬਾਜ਼ਾਰ ਦੇ ਕਾਹਵਾ-ਖਾਨਿਆਂ ਦੀ ਪੈਦਲ ਯਾਤਰਾ ਸ਼ੁਰੂ ਕਰ ਦਿੰਦੇ ਹਨ---ਤੇ ਕਿਦ੍ਹੇ ਨਾ ਕਿਦ੍ਹੇ ਜਨਾਬ ਡਾਕਟਰ ਸਾਹਿਬ ਨੂੰ ਢੂੰਡ ਹੀ ਲੈਂਦੇ ਹਨ—ਡਾਕਟਰ ਦੇ ਭਰਾ ਭਾਈ ਸਾਲਾਂ ਤੋਂ ਉਸ ਦੀ ਬੇਕਾਇਦਗੀ ਬਾਰੇ ਸਮਝਾ ਰਹੇ ਹਨ—ਤੇ ਉਨ੍ਹਾਂ ਦਾ ਲਗ ਪਗ ਸਾਰੇ ਹੀ ਨਿਕਟ-ਵਰਤੀ ਇਸ ਵਿਸ਼ੇ ਤੇ ਭਾਸ਼ਨ ਝਾੜ ਚੁਕੇ ਹਨ ਪਰ ਇਹ 'ਸਹਿਣ-ਸੀਤਲਾ' ਦਾ ਪੈਗੰਬਰ ਕਿਸੇ ਦਾ ਭੀ ਅਸਰ ਨਹੀਂ ਕਬੂਲਦਾ।

ਤੁਸੀਂ ਦੰਦਾਂ ਦੇ ਕਿਸੇ ਰੋਗ ਕਾਰਨ—ਉਸ ਦੀ ਦੁਕਾਨ ਅੰਦਰ ਜਾਣਾ ਚਾਹੁੰਦੇ ਹੋ—ਬੇਸ਼ਕ ਜਾਓ—ਡਾਕਟਰ ਟਿਚ ਕਰਕੇ ਬਿਜਲੀ ਦਾ ਬਟਨ ਨਪੇਗਾ—ਤੁਹਾਨੂੰ ਪਹਿਲੀ ਝਾਤ ਵਿਚ ਹੀ ਇਕ ਲੰਬਾ ਜਿਹਾ ਸਟਰੇਚਰ-ਨੁਮਾ ਮੇਜ਼ ਦਿਸੇਗਾ—ਜਿਸ ਉਤੇ ਕੰਡਿਆਰੀ—ਅਕ ਦੀਆਂ ਜੜ੍ਹਾਂ—ਨਰੇਲ ਦਾ ਗੁਦੜ ਤੇ ਅਨੇਕਾਂ ਹੋਰ ਸੁਕੀਆਂ ਕਰੀੜੀਆਂ ਚੀਜ਼ਾਂ ਨਜ਼ਰ ਆਂਦੀਆਂ ਹਨ—ਨਾਲ ਹੀ ਇਸ ਮੇਜ਼ ਤੇ ਇਕ ਟੁਟੀ ਹੋਈ ਸਾਇਕਲ ਦੀ ਟੋਕਰੀ ਇਕ ਗਰਮ ਪੈਂਟ ਇਕ ਨਿੰਬੂ ਨਿਚੋੜਨੀ-ਇਕ ਪੁਰਾਨੀ ਟੁਟੀ ਹੋਈ ਸੁਰਾਹੀ ਤੇ ਇਕ ਬਿਲਾਂ ਦੀ ਤਾਰ ਆਦਿ ਚੀਜ਼ਾਂ ਮਿਟੀ ਵਿਚ ਲਤ-ਪਤ ਮਿਲਣਗੀਆਂ। ਤੇ ਸਜੀ ਦੀਵਾਰ ਵਿਚ ਪੰਜ ਛੇ ਆਲੇ ਬਣੇ ਹੋਏ ਹਨ। ਜਿਨ੍ਹਾਂ ਵਿਚ ਤਿੰਨ ਚਾਰ ਘਟੇ-ਮਾਰੀਆਂ ਸਪਿਰਟ ਲੈਂਪਾਂ—ਚਾਰ ਪੰਜ ਦੁਆਈ ਦੀਆਂ ਸ਼ੀਸ਼ੀਆਂ ਦੋ ਤਿੰਨ ਚਮਕੀਲੇ ਔਜ਼ਾਰ, ਮਾਚਸ ਦੀਆਂ ਖਾਲੀ ਡਬੀਆਂ ਚਿਟੀ ਮਿਟੀ ਦੇ ਜਬਾੜਿਆਂ ਦੇ ਮਾਡਲ, ਨਿਕਲੇ ਹੋਰ ਦੰਦਾ ਦਾ ਢੇਰ—ਆਦਿ ਪਏ ਹਨ। ਤੇ ਪਾਸ ਹੀ ਇਕ ਅਦਦ ਹਮਾਮ ਬੜੀ ਅਧੀਨਗੀ ਨਾਲ ਖੜਾ ਹੈ। ਜੋ ਵਿਚਾਰਾ ਪਾਣੀ ਦੀ ਇਕ ਇਕ ਬੂੰਦ ਲਈ ਤਰਸ ਰਿਹਾ ਹੈ। ਸ਼ਾਇਦ ਡਾਕਟਰ ਸਾਹਿਬ ਨੇ ਪਰਦਰਸ਼ਨੀ ਲਈ ਰਖਿਆ ਹੋਵੇ। ਕਿਉਂਕਿ ਜਦੋਂ ਡਾਕਟਰ ਨੂੰ ਆਪ ਪਾਣੀ ਦੀ ਲੋੜ ਹੁੰਦੀ ਹੈ ਤਾਂ ਉਹ ਨਾਲ ਦੀਆਂ ਦੁਕਾਨਾਂ ਵਲ ਭਜਦਾ ਨਜ਼ਰ ਆਏਗਾ—ਡਾਕਟਰ ਸਾਹਿਬ ਨੂੰ ਤੋਲੀਏ ਦੇ ਪ੍ਰਯੋਗ ਦਾ ਘਟ ਹੀ ਅਭਿਆਸ ਹੈ ਉਹ ਤੋਲੀਏ ਦਾ ਕੰਮ ਆਪਣੀ ਪੈਂਟ ਦੀ ਬੈਕ ਤੋਂ ਹੀ ਲੈ ਲੈਂਦੇ ਹਨ—ਤੁਹਾਡੇ ਦੰਦ ਦਾ ਮੁਲਾਹਜ਼ਾ ਕਰਨ ਲਈ ਡਾਕਟਰ ਹੁਰਾਂ ਪਾਸ ਇਕ ਬਤੀ ਹੈ ਜਿਸ ਦੀ ਲਾਈਟ ਪ੍ਰਾਪਤ ਕਰਨ ਲਈ ਤੁਹਾਡੇ ਮੂੰਹ ਨੂੰ ਪਾਸ ਲੈ ਜਾਇਆ

ਜਾਵੇਗਾ ਪਰ ਬਤੀ ਨੂੰ ਤੁਹਾਡੇ ਪਾਸ ਜਾਣ ਲਈ ਖੇਚਲ ਹਰਗਿਜ਼ ਨਹੀਂ ਦਿਤੀ ਜਾਵੇਗੀ।

ਇਸ ਧੂੜਾਂ ਮਾਰੀ ਨਗਰੀ ਭਾਵ ਦੁਕਾਨ ਨਾਲ ਡਾਕਟਰ ਨੂੰ ਕੋਈ ਨਫਰਤ ਨਹੀਂ, ਸ਼ਾਇਦ ਉਹ ਬਾਬਾ ਫਰੀਦ ਜੀ ਦੀ ਬਾਣੀ ਬਾਰੇ ਸੁਚੇਤ ਹੈ

ਫਰੀਦ ਖਾਕੁ ਨਾ ਨਿੰਦੀਐ ਖਾਕੁ ਜੇਡ ਨਾ ਕੋਇ

ਅਜਿਹੀ ਜ਼ਿੰਦਗੀ ਹੋਣ ਤੇ ਭੀ ਡਾਕਟਰ ਹੀਣ-ਭਾਵਣਾ ਦਾ ਸ਼ਿਕਾਰ ਨਹੀਂ ਉਹ ਚਾਰ ਬੰਦਿਆਂ ਵਿਚ ਬੈਠ ਕੇ ਵਾਹਵਾ ਭਾਸ਼ਨ ਦੇਂਦਾ ਹੈ-ਉਨ੍ਹਾਂ ਨੂੰ ਚਲੰਤ ਮਾਮਲਿਆਂ ਦੀ **Historical Beak ground Material Conditions** ਤੇ **actual Basis** ਸਮਝਾਏਗਾ—ਜਦੋਂ ਦੋ ਤਿੰਨ ਆਦਮੀ ਬਹਿਸ ਰਹੇ ਹੋਣ ਤਾਂ ਬੜੇ ਗਹੁ ਨਾਲ ਸੁਣਦਾ ਹੈ ਤੇ ਤਕੜੇ ਪਖ ਦੀ ਹੋਰ ਤਕੜੀ ਹਮਾਇਤ ਕਰਨ ਲਈ ਤਤਪਰ ਰਹਿੰਦਾ ਹੈ-ਜਿਵੇਂ ਕੋਈ ਸਾਥੀ ਕਹਿ ਰਿਹਾ ਹੋਵੇ ਕਿ ਅਮਕਾ ਆਦਮੀ ਤਾਂ ਬੇਵਕੂਫ ਹੈ—ਡਾਕਟਰ ਫੌਰਨ ਕਹਿ ਉਠੇਗਾ। ਉਹ ਤਾਂ ਮੂਰਖ ਹੈ ਜੀ, ਚਰਖਾ— ਗਾਂਧੀ ਦਾ ਚਰਖਾ—

ਡਾਕਟਰ ਸੰਤੋਖੀ ਇਕ **Pocket-edition** ਘਰ ਵਿਚ ਰਹਿ ਰਿਹਾ ਹੈ। ਉਸ ਦਾ ਇਕ ਬਚਾ ਹੈ ਜੋ ਪਿਉ ਦੀ ਤਬੀਅਤ ਦੇ ਬਿਲਕੁਲ ਉਲਟ ਚੁਸਤ ਹੈ—ਡਾਕਟਰ ਇਕ ਇਸਤਰੀ—ਬਰਤਾ ਮਨੁਖ ਹੈ ਤੇ ਆਪਣੀ ਬੀਵੀ ਦੇ ਸਾਥ ਵਿਚ ਸੰਤੁਸ਼ਟ ਹੈ — ਉਸ ਦੇ ਸਜਣ ਮਿਤਰ ਸਬੰਧੀ ਉਸ ਦੇ ਮਿਲਣਸਾਰ ਹੋਣ ਕਾਰਨ ਉਸ ਦਾ ਸਤਿਕਾਰ ਕਰਦੇ ਹਨ—ਉਸ ਦਾ ਘਰ ਦੋਸਤਾਂ ਲਈ 'ਰੈਣ-ਬਸੇਰਾ' ਬਣ ਗਿਆ ਹੈ—ਭਾਵੇਂ ਇਸੇ ਮਹਿਮਾਨ-ਨਿਵਾਜ਼ੀ ਕਾਰਨ ਉਸ ਨੂੰ ਦੋ ਸਾਲ ਜੇਲ੍ਹ ਯਾਤਰਾ ਕਰਨੀ ਪਈ ਕਿਉਂਕਿ ਇਕ **Underground** ਦੋਸਤ ਉਸ ਦਾ ਮਹਿਮਾਨ ਸੀ।

ਜਿਸ ਚੀਜ਼ ਤੇ ਇਕ ਵਾਰ ਤਬੀਅਤ ਆਵੇ ਉਹ ਜ਼ਰੂਰ ਕਰ ਰਹੇਗਾ। ਬੜੀ ਅਲਬੇਲੀ ਤਬੀਅਤ ਦਾ ਮਾਲਕ ਹੈ ਡਾਕਟਰ ਸੰਤੋਖੀ ਭੀ—ਜੇ ਉਸ ਨੂੰ ਚਾਹ ਪੀਣ ਦਾ ਸ਼ੌਕ ਲਗਾ ਤਾਂ ਦਿਹਾੜੀ ਦੇ 20-20, 25-25 ਕਪ ਚਾਹ ਹੀ ਚਲਦੀ ਰਹੀ—ਜੇ ਚਾਹ ਦੀ ਥਾਂ ਪਾਣੀ ਨੂੰ ਦੇ ਦਿਤੀ 15-15, 20-20 ਗਲਾਸ ਪਾਣੀ ਦੇ ਡੀਕਦੇ ਰਹੇ—ਸੈਰ ਤੇ ਜੀਅ ਆਵੇ ਤਾਂ ਰਾਤ ਦੇ ਦੋ ਦੋ ਵਜੇ ਤਕ ਸੁੰਨ ਮਸੁੰਨੀਆਂ ਸੜਕਾਂ ਤੇ ਸੈਰ ਹੋਵੇਗੀ-ਜੇ ਕਦੀ ਗਾਜਰਾਂ ਖਾਣ ਦਾ ਖਿਆਲ

ਤਾਂ ਵਟੀ ਵਟੀ ਗਾਜ਼ਰਾਂ ਖਤਮ ਕਰਕੇ ਹੀ ਦਮ ਲਏਗਾ—ਸਰਦੀਆਂ ਵਿਚ ਡਾਕਟਰ ਦੀਆਂ ਜੇਬਾਂ ਮੂੰਗਫਲੀ ਨਾਲ ਤੂਸੀਆਂ ਹੁੰਦੀਆਂ ਹਨ–ਤੇ ਉਹ ਸਾਰਾ ਦਿਨ ਕੜਿਚ ਕੜਿਚ ਕਰਦਾ ਖਾਂਦਾ ਫਿਰੇਗਾ—

ਮਿਠੀਆਂ ੨ ਗਲਾਂ ਤੇ ਅਕਸਰ ਲੋਕਾਂ ਸੁਣੀਆਂ ਹੀ ਹਨ—ਪਰ ਕੁਝ ਲੋਕ ਐਸੇ ਭੀ ਹਨ ਜੋ ਡਾਕਟਰ ਪਾਸੋਂ ਮਧੁਰ ਗੀਤ ਭੀ ਸੁਣਦੇ ਹਨ–ਉਸ ਨੂੰ ਰਾਗ ਦੀ ਖਾਸੀ ਸਮਝ ਹੈ—ਤੇ ਆਪ ਚੰਗਾ ਗਵਈਆ ਭੀ ਹੈ—'ਅਭੀ ਤੋ ਮੈ ਜਵਾਨ ਹੂੰ' ਦਾ ਗੀਤ ਸਹੀ ਤਲਫਜ਼ ਨਾਲ ਡਾਕਟਰ ਹੀ ਗਾ ਸਕਦਾ ਹੈ – ਆਪ ਤਾਂ 36-37 ਦੀ ਉਮਰ ਵਿਚ 20 ਸਾਲ ਦਾ ਜਵਾਨ ਤਾਂ ਦਿਸਣ ਹੀ ਲਗਦਾ ਹੈ—ਸਰੋਤਿਆਂ ਨੂੰ ਭੀ ਜਵਾਨੀ ਦੀਆਂ ਤਰਬਾਂ ਮਾਸੂਸ ਕਰਾ ਦਿੰਦਾ ਹੈ।

ਇਕ ਦਿਨ ਗਾਣਾ ਸੁਨਣ ਤੋਂ ਬਾਅਦ ਡਾਕਟਰ ਨਾਲ ਕਿੰਨਾ ਚਿਰ ਹੀ ਗਲਾਂ ਹੁੰਦੀਆਂ ਰਹੀਆਂ ਰਾਗ ਦੀਆਂ, ਸਾਹਿਤ ਬਾਰੇ, ਰਾਜਨੀਤੀ ਸਬੰਧੀ ਤੇ ਕਾਰੋਬਾਰੀ ਮਸਲਿਆਂ ਤੇ ਮੈਂ ਡਾਕਟਰ ਨੂੰ ਸਲਾਹ ਦਿੰਦਿਆਂ ਕਿਹਾ ਕਿ ਆਪ ਕੰਮ ਬਾਰੇ ਵਧੇਰੇ ਧਿਆਨ ਦਵੋ ਤੇ ਫੇਰ ਸੁਆਲ ਕਰਦਿਆਂ ਪੁਛਿਆ 'ਤੁਸੀਂ ਵਧੇਰੇ ਗਿਆਨ ਲਈ ਦੂਜੇ ਡਾਕਟਰਾਂ ਨਾਲ ਮੇਲ ਜੋਲ ਕਿਉਂ ਨਹੀਂ ਰਖਦੇ ?'

"ਕੌਣ ਵਕਤ ਬਰਬਾਦ ਕਰੇ" ਡਾਕਟਰ ਦਾ ਉਤਰ ਸੀ।

ਮੈਂ ਕਿਹਾ, "ਜ਼ਿੰਦਗੀ ਨੂੰ ਬਨਾਣ ਲਈ ਹੀਲਾ ਵਸੀਲਾ ਤਾਂ ਕਰਨਾ ਹੀ ਪਵੇਗਾ" ਤੁਹਾਡੇ ਵਿਚ ਗੁਣ ਹੈਨ।

ਅਛਾ ਮੈਂ ਚਲਦਾ ਹਾਂ...ਡਾਕਟਰ ਦਾ ਜਵਾਬ ਸੀ।

# ਮਨਮੋਹਨ ਜੌਲੀ

ਮਨਮੋਹਨ ਹੈ ਤਾਂ ਇਕ ਲੰਬਾ ਝੰਬਾ ਗਭਰੂ ਪਰ ਪਲੇ ? ਪਲੇ ਬਹੁਤ ਕੁਝ, ਕੋਮਲ ਦਿਲ ਰੋਸ਼ਨ ਦਿਮਾਗ ਤੇ ਖਾਣ ਪੀਣ ਪਹਿਨਣ ਲਈ ਚੋਖਾ ਕੁਝ ਉਹ ਲੰਬੇ ਵਾਲਾਂ ਲੰਬੀਆਂ ਕਲਮਾਂ, ਪਰ ਛੋਟੀਆਂ ਛੋਟੀਆਂ ਭੂਰੀਆਂ ਭੂਰੀਆਂ ਮੁੱਛਾਂ ਰਖਦਾ ਹੈ। ਉਸ ਦੇ ਨੈਣ ਨਕਸ਼ ਤਿਖੇ ਹਨ—ਗੋਰਾ ਗੋਰਾ ਲਾਲ ਭਾਅ ਮਾਰਦਾ, ਚਿਹਰਾ, ਵਾਲਾਂ ਦੇ ਸਟਾਇਲ, ਮਾਡਰਨ ਪੁਸ਼ਾਕ ਤੇ ਨੈਣ ਨਕਸ਼ਾਂ ਨੂੰ ਕੁਲ ਮਿਲਾ ਕੇ ਦੇਖੀਏ--ਤਾਂ ਰੁਮਾਂਟਿਕ ਜਹੇ ਨੌਜਵਾਨ ਦਾ ਪ੍ਰਭਾਵ ਪਵੇਗਾ—ਜੌਲੀ ਮਧ ਸ਼ਰੇਣੀ ਨਾਲ ਸਬੰਧਤ ਇਕ ਖੁਸ਼ ਦਿਲ ਨੌਜਵਾਨ ਹੈ। ਜੋ ਮੁਨਸ਼ੀ ਮਹਲੇ ਤੋਂ ਤੇਲੀ ਮਹਲੇ ਤਕ ਯਾਤਰਾ ਕਰਦਾ ਕਈ ਵਾਰ ਨਜ਼ਰ ਆਂਦਾ ਹੈ। ਉਹ ਆਪ ਇਕ ਕਾਰਖਾਨੇਦਾਰ ਹੈ, ਜਦ ਉਹ ਆਪਣੇ ਕਾਰਖਾਨੇਦਾਰ ਮਿਤਰ ਨੂੰ ਮਿਲਣ ਲਈ ਘਰੋਂ ਨਿਕਲਦਾ ਹੈ ਤਾਂ ਰਾਹ ਵਿਚ ਉਸਨੂੰ ਕਿੰਨੇ ਕੁ ਸਟੇਸ਼ਨਾਂ ਤੇ ਖੜਾ ਹੋਣਾ ਪਵੇਗਾ--ਉਸਨੂੰ ਭੀ ਪਤਾ ਨਹੀਂ ਹੁੰਦਾ। ਕਿਉਂਕਿ ਮਕਾਨਦਾਰ ਤੋਂ ਲੈ ਕੇ ਉਸਦੇ ਕਿਰਾਏਦਾਰ ਤਕ, ਤੇ ਦੁਕਾਨਦਾਰ ਤੋਂ ਲੈ ਕੇ ਸੇਵਾਦਾਰ ਤਕ, ਹਰ ਇਕ ਨਾਲ ਉਸਦਾ ਗੂੜ੍ਹ ਹੈ ਤੇ ਬਹੁਤ ਸਜਨ ਉਸ ਨੂੰ ਆਪਣਾ ਸੱਚਾ ਹਮਦਰਦ ਸਮਝ ਕੇ ਦਿਲ ਦੇ ਦੁਖੜੇ ਫੋਲਦੇ ਹਨ। ਜੌਲੀ ਹਰ ਇਕ ਦੀ ਗਲ ਸੁਣ ਕੇ ਅਕਸਰ ਮਦਦ ਕਰਨ ਦੀ ਕੋਸ਼ਿਸ਼ ਕਰਦਾ ਹੈ। ਮੈਨੂੰ ਬਹੁਤੀ ਵਾਰੀ ''ਆ ਗਿਆ ਬਾਬਾ ਵੈਦ ਰੋਗੀਆਂ ਦਾ'' ਵਾਲਾ ਧਾਰਮਿਕ ਗੀਤ ਯਾਦ ਆ ਜਾਂਦਾ ਹੈ ਜੋ ਕਦੇ ਬਚਪਨ ਵਿਚ ਸੁਣਿਆ ਕਰਦੇ ਸਾਂ।

ਸਧਾਰਨ ਮਾਪਿਆਂ ਪਾਸ ਹੋਰ ਸਭ ਗਲਾਂ ਲਈ ਵਕਤ ਹੁੰਦਾ ਹੈ, ਪਰ ਬਚਿਆਂ ਦੇ ਸਕੂਲ ਜਾ ਕੇ ਉਨ੍ਹਾਂ ਬਾਰੇ ਪੁਛ ਪੜਤਾਲ ਕਰਨ ਦਾ ਸਮਾਂ ਉਨ੍ਹਾਂ ਪਾਸ ਬਿਲਕੁਲ ਨਹੀਂ ਹੁੰਦਾ—ਮਿਸਟਰ ਮੋਹਨ ਆਪਣੇ ਬਚਿਆਂ ਦੇ ਸਕੂਲ ਵਲ

ਅਕਸਰ ਗੇੜਾ ਮਾਰਦਾ ਹੈ--ਤੇ ਦੇਖਦਾ ਹੈ ਕਿ ਉਨ੍ਹਾਂ ਨੂੰ ਗਰਮੀ ਤੋਂ ਬਚਣ ਲਈ ਪਖਿਆਂ ਦਾ ਸਹੀ ਪ੍ਰਬੰਧ ਹੈ--ਜਾਂ ਉਨ੍ਹਾਂ ਵਾਸਤੇ ਠੰਢੇ ਪਾਣੀ ਦਾ ਠੀਕ ਇੰਤਜ਼ਾਮ ਹੈ ? ਕੀ ਸਕੂਲ ਰਕਸ਼ਾ ਵਿਚ ਬਚਿਆਂ ਦੀ ਗਿਣਤੀ ਜਾਇਜ਼ ਹੁੰਦੀ ਹੈ ਕਿਤੇ ਉਨ੍ਹਾਂ ਨੂੰ ਰਕਸ਼ਾ ਵਿਚ ਪਸ਼ੂਆਂ ਵਾਂਗ ਲਦਿਆ ਤਾਂ ਨਹੀਂ ਜਾ ਰਿਹਾ ਜਿਵੇਂ ਕਿ ਆਮ ਮਾਡਰਨ ਤੇ ਪਬਲਿਕ ਸਕੂਲਾਂ ਵਾਲੇ ਕਰਦੇ ਹਨ। ਜੌਲੀ ਜਦੋਂ ਭੀ ਮਿਲੇਗਾ--ਉਸ ਪਾਸ ਕੋਈ ਕਾਪੀ ਕੋਈ ਕਿਤਾਬਾਂ ਕੋਈ ਪੈੱਨ, ਰੈਡੀ ਮੇਡ ਕਪੜੇ ਜਾਂ ਬਚਿਆਂ ਨਾਲ ਸਬੰਧਤ ਕੋਈ ਸਾਮਾਨ ਜ਼ਰੂਰ ਹੋਵੇਗਾ— ਉਹ ਉਨ੍ਹਾਂ ਦੀ ਨਿਕੀ ਤੋਂ ਨਿਕੀ ਲੋੜ ਦਾ ਧਿਆਨ ਰਖਦਾ ਹੈ--ਜਾਂ ਇੰਝ ਆਖੀਏ ਕਿ ਮਨਮੋਹਨ ਡੈਂਡੀ ਦੇ ਨਾਲ ਨਾਲ ਮਾਮਾ ਦੀ ਭੀ ਭੂਮਿਕਾ ਕਾਫੀ ਹਦ ਤਕ ਨਿਭਾ ਰਿਹਾ ਹੈ।

ਪ੍ਰਵਾਰਿਕ ਜੀਵਨ ਵੱਲ ਜੇ ਝਾਤੀ ਮਾਰੀਏ ਤਾਂ ਇਹ ਦੇਖ ਕੇ ਖੁਸ਼ੀ ਹੁੰਦੀ ਹੈ ਕਿ ਮਿਸਟਰ ਜੌਲੀ ਇਕ ਸੁਚਜੀ ਜੀਵਨ ਸਾਥਨ, ਤੇ ਬਚਿਆਂ ਨਾਲ ਇਕ ਤਸਲੀ ਭਰਿਆ ਜੀਵਨ ਬਿਤਾ ਰਿਹਾ ਹੈ—ਜਦੋਂ ਪਹਿਲੀਆਂ ਦੋ ਬਚੀਆਂ ਹੋਈਆਂ ਤੇ ਅਜੇ ਕਾਕੇ ਦਾ ਜਨਮ ਨਹੀਂ ਸੀ ਹੋਇਆ ਤਾਂ ਉਸ ਨੂੰ ਮੁਕੰਮਲ ਤਸਲੀ ਤਾਂ ਯਕੀਨਨ ਨਹੀਂ ਸੀ ਭਾਵੇਂ ਉਹ ਇਸ ਘਾਟ ਬਾਰੇ ਸਰਦਾ ਬਿਲਕੁਲ ਨਹੀਂ ਸੀ—ਪਰ ਭਾਰਤ ਵਿਚ ਰਹਿੰਦਿਆਂ 'ਕੋਟਨ ਮੇ ਕੋਊ' ਅਜਿਹਾ ਮਹਾਨ ਪੁਰਸ਼ ਹੋਵੇਗਾ ਜੋ ਕਾਕੇ ਦਾ ਚਾਹਵਾਨ ਨਾ ਹੋਵੇ—ਤੇ ਹਮੇਸ਼ਾ ਲੜਕੀਆਂ ਲਈ ਹੀ ਅਰਦਾਸ ਕਰੇ—ਮਨਮੋਹਨ ਦੇ ਦਿਲ ਦੀਆਂ ਅੰਦਰਲੀਆਂ ਤਹਿਆਂ ਵਿਚ ਭੀ ਮੁੰਡੇ ਦੀ ਖਾਹਿਸ਼ ਉਸਲਵਟੇ ਲੈ ਰਹੀ ਹੈ—ਇਸ ਲਈ ਉਸ ਨੇ ਆਪਣੇ ਕਮਰੇ ਵਿਚ ਕਾਕੇ ਵਾਲਾ ਕਲੰਡਰ ਸਜਾਇਆ ਹੋਇਆ ਸੀ—ਹੋ ਸਕਦਾ ਹੈ ਕਿ ਉਹ ਕਿਸੇ ਕਾਕਾ ਬਖਸ਼ਣਹਾਰ ਪੀਰ ਦੀ ਦਰਗਾਹ ਤੇ ਭੀ ਹਾਜ਼ਰ ਹੋਇਆ ਹੋਵੇ— ਜਾਂ ਉਸ ਨੇ ਕਾਕੇ ਹੋਣ ਦੀ ਸ਼ਰਤੀਆ ਦਵਾਈ ਦੀ ਖਰੀਦ ਕੀਤੀ ਹੋਵੇ।

ਧਰਮ ਤੇ ਜਬਾਨ ਦੇ ਮਸਲੇ ਤੇ ਮਨਮੋਹਨ ਖੁਲ ਦਿਲਾ ਹੈ, ਜਦੋਂ ਕਿ ਉਰਦੂ ਜਬਾਨ ਨੂੰ ਸਾਡੀ ਸੈਕੂਲਰ ਸਰਕਾਰ ਮਜ਼ਬ ਨਾਲ ਸਬੰਧਤ ਕਰਕੇ ਅਖੋਂ ਓਹਲੇ ਕਰਦੀ ਰਹੀ ਹੈ। ਉਹ ਇਸ ਜਬਾਨ ਨੂੰ ਪਿਆਰ ਕਰਦਾ ਹੈ ਤੇ ਉਸਨੂੰ ਕਾਫੀ ਸਾਰੇ ਚੰਗੇ ਸ਼ੇਅਰ ਜ਼ਬਾਨੀ ਯਾਦ ਹਨ—

ਇਸ਼ਕੇ ਬੁਤਾਂ—ਯਾਦੇ ਰਫਤਮਾਂ ਫਿਕਰੇ ਆਸ਼—

ਇਹ ਸ਼ੇਅਰ ਕਈ ਵਾਰ ਉਹ ਸੁਣਾ ਚੁਕਾ ਹੈ—

ਜਦੋਂ ਸ਼ੁਰੂ ਵਿਚ ਉਸ ਨੇ ਉਰਦੂ ਜਬਾਨ ਦਾ ਅਧਿਅਨ ਅਰੰਭ ਕੀਤਾ ਤਾਂ ਉਹ ਗੂੜੇ ਮਿਤਰਾਂ ਨਾਲ ਗੱਲ ਬਾਤ ਕਰਦਿਆਂ ਜਗ੍ਹਾ ਬੇ ਜਗ੍ਹਾ ਉਰਦੂ ਦੇ ਸ਼ਬਦ ਇਸਤੇਮਾਲ ਕਰਦਾ।

ਕਿ ਬਲਾ, ਮਿਜਾਜ਼ ਕੈਸੇ ਹਨ–

ਜ਼ਿਲੇ ਅਲਾਹੀ—ਮੈਂ ਗੁਫਤਗੂ ਕਰ ਸਕਦਾ ਹਾਂ ?

ਜਾਨੇ ਮਨ ਮੈਂ ਤੁਹਾਡੇ ਨਾਲ ਮੁਜਾਕਰਾਤ ਕਰਨਾ ਚਾਹਾਂਗਾ–

ਜੋ ਸ਼ਬਦ ਨਵਾਂ ਉਸ ਦੇ ਗਿਆਨ ਵਿਚ ਅਦਾ ਉਹ ਵਰਤਦਾ ਤੇ ਸੁਆਦ ਮਹਿਸੂਸ ਕਰਦਾ ਵਾ, ਯਾਦ ਸ਼ਕਤੀ ਦੇ ਮੁਆਮਲੇ ਵਿਚ ਬਹੁਤ ਹੀ ਘਟ ਲੋਗ ਮਿਲਣਗੇ ਜਿਨ੍ਹਾਂ ਦੀ ਯਾਦ–ਸ਼ਕਤੀ ਮਿਸਟਰ ਮੋਹਨ ਦੇ ਬਰਾਬਰ ਦੀ ਹੋਵੇ ਆਮ ਆਦਮੀ ਨੂੰ ਤਾਂ ਕਵਿਤਾ ਦੀਆਂ ਟੂਕਾਂ ਯਾਦ ਰਖਣੀਆਂ ਮੁਸ਼ਕਲ ਹੁੰਦੀਆਂ ਹਨ–ਪਰ ਉਸ ਨੂੰ ਪੂਰੀ ਦੀ ਪੂਰੀ ਕਵਿਤਾ ਝਟ ਯਾਦ ਹੋ ਜਾਂਦੀ ਹੈ। ਮਸ਼ਹੂਰ ਕਿਸਾਕਾਰ ਮਿਲਖੀ ਰਾਮ ਦਾ ਕਲਾਮ—

ਮਿਲਖੀ ਧੜਕਦੇ ਨੇ ਸੀਨੇ ਆਸ਼ਕਾਂ ਦੇ
ਸੋਹਣਾ ਯਾਰ ਜਦ ਟਲੀ ਖੜਕਾਂਵਦਾ ਏ––

ਵਾਲਾ ਬੰਦ ਤੇ ਹੋਰ ਅਨੇਕਾਂ ਬੰਦ ਉਸ ਨੂੰ ਯਾਦ ਹਨ––

ਮੋਹਨ ਸਿੰਘ ਦਾ ਅੰਬੀ ਦਾ ਬੂਟਾ, ਬਸੰਤ, ਅੰਮ੍ਰਿਤਾ ਪ੍ਰੀਤਮ ਦਾ 'ਆਖਾਂ ਵਾਰਿਸ ਸ਼ਾਹ ਨੂੰ' ਤੇ ਹੋਰ ਕਵਿਤਾਵਾਂ ਧਨੀ ਰਾਮ ਚਾਤ੍ਰਿਕ ਦਾ 'ਰਾਧਾ ਸੰਦੇਸ਼' ਤੇ ਅਨੇਕ ਸ਼ਾਇਰਾਂ ਦਾ ਕਲਾਮ ਉਸ ਨੂੰ ਜਬਾਨੀ ਯਾਦ ਹੈ—ਤੇ ਇੰਨਾ ਕੁਝ ਯਾਦ ਹੈ ਕਿ ਆਦਮੀ ਹੈਰਾਨ ਹੋ ਜਾਂਦਾ ਹੈ ਤੇ ਉਸ ਦੇ ਦਿਮਾਗ ਦੀ ਦਾਦ ਦੇਂਦਾ ਹੈ—ਹੋ ਸਕਦਾ ਹੈ ਉਹ ਸਿਮਰਨ—ਸ਼ਕਤੀ ਨੂੰ ਪ੍ਰਚੰਡ ਕਰਨ ਲਈ ਕੋਈ ਖਾਸ ਕਿਸਮ ਦੀ ਸ਼ਰਦਾਈ ਪੀਂਦਾ ਹੋਵੇ ਜਾਂ ਭਾਈ ਮੋਹਨ ਸਿੰਘ ਵੈਦ ਦੀ ਕਸਤੂਰੀ ਆਦਿ ਬੂਟੀ ਦਾ ਪ੍ਰਯੋਗ ਕਰਦਾ ਹੋਵੇ।

ਨਮਸਤੇ ਜਾਂ ਸਤਿ ਸ੍ਰੀ ਅਕਾਲ ਨਾਲ ਸ਼ਾਇਦ ਹੀ ਉਸ ਨੇ ਕਦੀ ਗੱਲ ਬਾਤ ਦਾ ਆਰੰਭ ਕੀਤਾ ਹੋਵੇ, ਮਿਸਟਰ ਮੋਹਨ ਤੇ ਅਕਸਰ ਕਿਸੇ ਸ਼ੇਅਰ ਜਾਂ ਤਾਜ਼ੀ ਖਬਰ ਨਾਲ ਗਲ–ਬਾਤ ਦਾ ਉਦਘਾਟਨ ਕਰੇਗਾ–ਸ਼ਿਵ ਕੁਮਾਰ ਦੀ ਲੂਣਾ ਪੜ੍ਹੀ ਤਾਂ ਇਕ ਦਿਨ ਆ ਧਮਕਿਆ :

"ਸਈਓ ਨੀ ਅਜ ਅਗ ਟੁਰੀ ਪਰਦੇਸ
ਇਕ ਛਾਤੀ ਮੇਰੇ ਹਾੜ ਤਪੰਦਾ
ਦੂਜੀ ਤਪਦਾ ਜੇਠ"

ਬੋਲ ਕੇ ਕਹਿਣ ਲਗਾ, "ਬਈ ਕਮਾਲ ਕਰ ਦਿਤਾ ਹੈ ਸ਼ਿਵ ਨੇ ਜਵਾਨੀ ਦੀ ਭਰਪੂਰਤਾ ਨੂੰ ਉਸ ਨਾਲੋਂ ਚੰਗਾ ਨਾ ਕੋਈ ਬਿਆਨ ਸਕਿਆ ਐ—ਨਾ ਹੀ ਬਿਆਨੇਗਾ"

ਫੇਰ ਇਕ ਦਿਨ ਗਾਉਣ ਲਗਾ :—

"ਮਾਨਸ ਹੀ ਜਾਤ ਸਭੈ ਏਕ ਹੈ ਪਹਿਚਾਨਬੋ"

"ਗੁਰੂ ਗੋਬਿੰਦ ਸਿੰਘ ਨੇ ਤਾਂ ਮਨੁਖ ਜਾਤੀ ਨੂੰ ਆਪਣੇ ਕਲਾਵੇ ਵਿਚ ਲੈ ਲਿਆ ਹੈ ਲੋਕ ਉਸ ਨੂੰ ਸਿਖਾਂ ਦਾ ਗੁਰੂ ਮੰਨਦੇ ਹਨ—ਉਸ ਨਾਲੋਂ ਵਡਾ ਭੀ ਕੋਈ ਮਾਨਵ-ਵਾਦੀ ਹੋ ਸਕਦਾ ਹੈ ? ਉਹ ਕਿੰਨੀ ਦੇਰ ਚਰਚਾ ਕਰਦਾ ਰਿਹਾ।

ਇਕ ਵਾਰ ਉਹ ਗੁਰੂ ਬਾਨੀ ਦਾ ਅਧਿਅਨ ਕਰਕੇ ਆਇਆ "ਇਕ ਘੜੀ ਨਾ ਮਿਲਤੇ ਤਾਂ ਕਲਜੁਗ ਹੋਤਾ" ਝੂਮ ਝੂਮ ਕੇ ਗਾ ਰਿਹਾ ਸੀ।

ਗਲ ਕਰਨ ਦਾ ਢੰਗ ਹਰ ਇਕ ਦਾ ਆਪਣਾ ਆਪਣਾ ਹੁੰਦਾ ਹੈ, ਮਨਮੋਹਨ ਜੌਲੀ ਜਦ ਭੀ ਗਲ ਸ਼ੁਰੂ ਕਰੇਗਾ, ਸੰਕੇਤਿਕ ਭਾਸ਼ਾ ਦੀ ਵਰਤੋਂ ਕਰੇਗਾ--ਜੇ ਜਾਂਦਿਆਂ ਜਾਂਦਿਆਂ ਉਹ ਆਵਾਜ਼ ਦੇਵੇ, "ਜੈ ਮਾਤਾ ਦੀ" ਤਾਂ ਸਜਨ ਮਿੱਤਰ ਸਮਝ ਜਾਂਦੇ ਹਨ ਕਿ ਬੀਬੀ ਇੰਦਰਾ ਦੀ ਕਿਸੇ ਕਾਮਯਾਬੀ ਦਾ ਜ਼ਿਕਰ ਕਰ ਰਿਹਾ ਹੈ—ਪਿਛੇ ਜਦੋਂ ਵੀਤਨਾਮ ਦੀ ਜੰਗ ਵਿਚ ਸਰਬਤ ਦੁਨੀਆਂ ਦੇ ਚੌਕੀਦਾਰ ਤੇ ਵਡੇ ਭਰਾਤਾ ਅਮਰੀਕਾ ਨੂੰ ਸ਼ਰਮਨਾਕ ਹਾਰ ਹੋਈ ਤਾਂ ਜੌਲੀ ਆਇਆ ਸੀ ਤੇ ਕਹਿਣ ਲਗਾ "ਵਧਾਈ" ਇਕੋ ਸ਼ਬਦ ਤੋਂ ਅਸੀਂ ਸਮਝ ਗਏ ਕਿ ਅਜ ਉਹ ਸੰਸਾਰ ਭਰ ਦੇ ਲੋਕਾਂ ਦੀ ਖੁਸ਼ੀ ਵਿਚ ਆਪ ਸ਼ਾਮਲ ਹੋਣ ਲਈ "ਵਧਾਈ" ਦੇ ਰਿਹਾ ਹੈ—ਇਕ ਵਾਰ ਸਾਡੀ ਕ੍ਰਿਕਟ ਟੀਮ ਨੂੰ ਨਾਕਾਮੀ ਦਾ ਮੂੰਹ ਵੇਖਣਾ ਪਿਆ ਤਾਂ ਉਹ ਕਹਿਣ ਲਗਾ, "ਮਾਰੇ ਗਏ" ਕਹਿ ਕੇ ਚਲਾ ਗਿਆ—ਡਾਕਟਰ ਪਾਸ ਉਸ ਨੇ ਬਲੱਡ-ਪ੍ਰੈਸਰ ਚੈਕ ਕਰਾਣਾ ਹੋਵੇ ਤਾਂ ਕਹੇਗਾ, "ਡਾਕਟਰ ਸਾਹਿਬ ਜ਼ਰਾ ਪੰਪ ਤਾਂ ਗੇੜਨਾ" ਜੇ ਕਦੇ ਗੁਰਦੇ ਵਿਚ ਪਥਰੀ ਦੀ ਸ਼ਕਾਇਤ ਹੋਵੇ ਤਾਂ ਕਹਿੰਦਾ ਹੈ, "ਡਾਕਟਰ—ਕਾਰਖਾਨਾ ਫੇਰ ਚਾਲੂ ਹੋ ਗਿਐ" ਉਸ ਦੀ ਭਾਸ਼ਾ ਨੂੰ ਸਮਝਣ ਲਈ ਨੇੜਤਾ ਬਹੁਤ ਜ਼ਰੂਰੀ ਹੈ।

ਮਨਮੋਹਨ ਜੌਲੀ ਬੜੇ ਹੀ ਕੋਮਲ-ਮਨ ਤੇ ਕੋਮਲ ਸਰੀਰ ਦਾ ਮਾਲਕ ਹੈ, ਜਿਸ ਦਿਨ ਜ਼ਰਾ ਗਰਮੀ ਜ਼ਿਆਦਾ ਹੋਵੇ ਤਾਂ ਹਾਏ ਗਰਮੀ ਹਾਏ ਗਰਮੀ ਦੇ ਨਾਹਰੇ ਲਾਏਗਾ ਜੇ ਬਦ-ਕਿਸਮਤੀ ਨਾਲ ਕਿਤੇ ਬਿਜਲੀ ਨੂੰ ਬਿਜਲੀ ਪੈ ਜਾਏ ਜਿਵੇਂ ਕਿ ਸਾਡੇ ਭਾਰਤ ਵਿਚ ਅਨੇਕਾਂ ਵਾਰ ਹੁੰਦਾ ਹੈ ਤਾਂ ਉਹ ਨਗਰ ਪਾਲਿਕਾ ਨੂੰ ਪਾਣੀ ਪੀ ਪੀ ਕੇ ਕੋਸੇਗਾ—ਜਦ ਕਦੀ ਸਰਦੀ ਦੀ ਮਾਤਰਾ ਵਧ ਜਾਵੇ ਤਾਂ ਜੌਲੀ ਓਵਰ ਕੋਟ ਪਾ ਕੇ ਪੂਰੀ ਤਰ੍ਹਾਂ ਸਰਦੀ ਦੇ ਮੁਕਾਬਲੇ ਲਈ ਤਿਆਰ ਹੋ ਜਾਵੇਗਾ ਜੇਬ ਖਾਜਾ ਨਿਉਜ਼ਿਆਂ ਵਗੈਰਾ ਨਾਲ ਭਰੇ ਜਾਣਗੇ— ਮਿਸਟਰ ਮਨਮੋਹਨ ਇੰਨਾ ਕੋਮਲ-ਚਿਤ ਹੈ ਕਿ ਹਾਕੀ ਦੇ ਮੈਚ ਬਾਰੇ ਜਦੋਂ ਸਾਰੇ ਭਾਰਤੀ ਆਪਣੇ ਦੇਸ ਦੀ ਟੀਮ ਜਿਤ ਜਾਣ ਦਾ ਅੰਦਾਜ਼ਾ ਲਾਉਂਦੇ ਹਨ ਉਹ ਢਹਿੰਦੀਆਂ ਕਲਾਂ ਵਿਚ ਹੋਵੇਗਾ ਤੇ ਭਾਰਤੀ ਟੀਮ ਦੇ ਹਾਰ ਦੇ ਨਕਸ਼ੇ ਪੇਸ਼ ਕਰੇਗਾ—ਤਾਂਕਿ ਹਾਰ ਦੀ ਸੂਰਤ ਵਿਚ ਭੀ ਉਸ ਦੇ ਕੋਮਲ ਮਨ ਤੇ ਮਾਯੂਸੀ ਬਹੁਤਾ ਪ੍ਰਭਾਵ ਨਾ ਪਾ ਸਕੇ।

ਵੈਸੇ ਤਾਂ ਸਾਡੇ ਭਾਰਤ ਦਾ ਹਰ ਵਿਅਕਤੀ ਨੀਮ-ਡਾਕਟਰ ਹੈ ਜੇ ਤੁਹਾਨੂੰ ਕਦੇ ਬਸ ਵਿਚ ਸਫਰ ਕਰਨ ਦਾ ਅਵਸਰ ਮਿਲੇ ਤਾਂ ਤੁਸੀਂ ਮੇਰੀ ਗੱਲ ਦੀ ਸਚਾਈ ਨੂੰ ਯਕੀਨਨ ਪਰਖ ਸਕਦੇ ਹੋ—ਕੋਈ ਆਦਮੀ ਆਪਣੀ ਬੀਮਾਰੀ ਬਾਰੇ ਸੀਟ ਤੇ ਬੈਠੇ ਦੂਸਰੇ ਬੰਦੇ ਨਾਲ ਗੱਲ ਕਰ ਬੈਠੇ ਤਾਂ ਬਸ 'ਚ ਬੈਠੀਆਂ 55 ਦੀਆਂ 55 ਸਵਾਰੀਆਂ ਉਸ ਨੂੰ ਇਲਾਜ ਸਬੰਧੀ ਕੁਝ ਨਾ ਕੁਝ ਜ਼ਰੂਰ ਆਪਣੀ ਕੀਮਤੀ ਰਾਏ ਦੇਣਗੀਆਂ ਅਤੇ ਅਜ ਕਲ ਬਹੁਤ ਸਾਰੇ ਘਰਾਂ ਵਿਚ 15–20 ਦੁਆਈਆਂ ਦੀ ਡਿਸਪੈਂਸਰੀ ਹੁੰਦੀ ਹੈ—ਜਿਥੋਂ ਲੋੜ ਪੈਣ ਤੇ ਗਲਤ ਜਾਂ ਸਹੀ ਦੁਆਈਆਂ ਦਾ ਪ੍ਰਯੋਗ ਹੋ ਸਕਦਾ ਹੈ—ਪਰ ਮਿਸਟਰ ਜੌਲੀ ਤਾਂ ਕਈ ਦਰਜਨ ਦੁਆਈਆਂ ਦੇ ਨਾਮ ਜਾਣਦਾ ਹੈ—ਉਸ ਨੂੰ ਉਨ੍ਹਾਂ ਦੇ ਪ੍ਰਯੋਗ ਬਾਰੇ ਭੀ ਸਹੀ ਵਾਕਫੀਅਤ ਹੈ—ਦੁਆਈ ਕਿਹੜੀ ਕੰਪਨੀ ਦੀ ਬਣੀ ਹੈ-- ਕਿਹੜੀ ਚੀਜ਼ ਕਿਸ ਮਾਤਰਾ ਵਿਚ ਪਈ ਹੈ—ਸਸਤੀ ਤੇ ਚੰਗੀ ਦੁਆਈ ਕਿਹੜੀ ਕੰਪਨੀ ਤਿਆਰ ਕਰਦੀ ਹੈ—ਉਨ੍ਹਾਂ ਦੀ ਪ੍ਰਯੋਗ ਵਿਧੀ ਕੀ ਹੈ ? ਬਾਰੇ ਉਹ ਪੂਰੀ ਤਰ੍ਹਾਂ ਸੁਚੇਤ ਹੈ—ਉਹ ਆਮ ਤੌਰ ਤੇ ਸਜਨ ਡਾਕਟਰਾਂ ਪਾਸੋਂ ਦੁਆਈ ਸਾਹਿਤ ਪੜ੍ਹਦਾ ਹੈ—ਇਹ ਸ਼ੌਕ ਉਸ ਨੂੰ ਕਈਆਂ ਸਾਲਾਂ ਤੋਂ ਚਲਿਆ ਆ ਰਿਹਾ ਹੈ—ਕਈ ਲੋਕ ਮਾੜੀਆਂ ਮੋਟੀਆਂ ਮਰਜ਼ਾਂ ਸਬੰਧੀ ਉਸ ਦੀ ਸਲਾਹ,

ਜੋ ਹਮੇਸ਼ਾ ਗੁਰੂ ਦੇ ਲੰਗਰ ਵਾਂਗ ਫਰੀ ਹੁੰਦੀ ਹੈ, ਲੈਂਦੇ ਹਨ—

ਹਰ ਆਦਮੀ ਕੋਈ ਨਾ ਕੋਈ ਸ਼ੌਕ ਪਾਲਨ ਦਾ ਚਾਹਵਾਨ ਹੁੰਦਾ ਹੈ—ਪਰ ਮਨਮੋਹਨ ਨੇ ਤਾਂ ਅਨੇਕਾਂ ਹੀ ਸ਼ੌਕ ਪਾਲੇ ਹਨ—ਤੇ ਪਾਲੇ ਭੀ ਡਾਢੇ ਸੌਕ ਨਾਲ—ਉਹ ਕਿਤਾਬਾਂ ਪੜ੍ਹਨ ਦਾ ਆਸ਼ਕ ਹੈ—ਖਾਣ ਪੀਣ ਵਿਚ ਡਾਢੀ ਦਿਲਚਸਪੀ ਰਖਦਾ ਹੈ—ਕਪੜੇ ਸਜਾਉਣ ਦਾ ਉਸ ਨੂੰ ਚੰਗਾ ਢੰਗ ਹੈ—ਕ੍ਰਿਕਟ ਦਾ ਬਹੁਤ ਫਿਟ ਦਿਲਾ ਦਾਦਾ ਹੈ —ਉਸਨੂੰ ਹਰ ਖਿਲਾੜੀ ਬਾਰੇ ਡੂੰਘੀ ਵਾਕਫੀਅਤ ਹੈ, ਦੁਆਈਆਂ ਬਾਰੇ ਉਸ ਦਾ ਗਿਆਨ ਹੈਰਾਨਕੁਨ ਹੈ—ਉਹ ਟੈਲੀਵੀਜ਼ਨ ਦੇਖਣ ਦਾ ਖਾਸ ਸ਼ੁਕੀਨ ਹੈ—ਉਸ ਨੂੰ ਹਿੰਦ-ਪਾਕ ਦੇ ਬਹੁਤੇ ਪ੍ਰੋਗਰਾਮਾਂ ਬਾਰੇ ਟਾਇਮ ਦਾ ਪਤਾ ਹੈ—ਉਹ ਤਾਸ਼ ਦਾ ਚੰਗਾ ਖਿਲਾੜੀ ਹੀ ਨਹੀਂ ਸਗੋਂ ਚੰਗਾ ਮਦਾਰੀ ਭੀ ਹੈ—ਉਹ ਚਲੰਤ ਮਾਮਲਿਆਂ ਬਾਰੇ ਕਾਮਰੇਡਾਂ ਦੇ new age ਤੋਂ ਲੈ ਕੇ ਸੰਘੀਆਂ ਦੇ orgnizer ਤਕ ਪੜ੍ਹਦਾ ਹੈ ਤੇ ਉਸ ਨੂੰ ਮਾਰਕੀਟ ਦੇ ਸਾਰੇ ਉਤਰਾਵਾਂ ਤੇ ਚੜ੍ਹਾਵਾਂ ਦਾ ਪਤਾ ਹੁੰਦਾ ਹੈ—ਕਿਸੇ ਭੀ ਕਲਬ ਵਿਚ ਡਾਂਸ—ਗਾਣੇ ਦਾ ਪ੍ਰੋਗਰਾਮ ਹੋਵੇ ਜਾਂ ਸ਼ਹਿਰ ਵਿਚ ਸਰਕਸ ਨਾਟਕ-ਨੁਮਾਇਸ਼ ਆਵੇ—ਮਿਸਟਰ ਜੌਲੀ ਦਾ ਪਹਿਲੇ ਹੀ ਦਿਨ ਹਾਜ਼ਰ ਹੋਣਾ ਜ਼ਰੂਰੀ ਹੈ—ਕੋਈ ਚੰਗੀ ਪਿਕਚਰ ਉਸ ਤੋਂ ਬਚ ਕੇ ਨਿਕਲ ਨਹੀਂ ਸਕਦੀ—ਬਚਿਆਂ ਨਾਲ ਉਸ ਨੂੰ ਓੜਕਾਂ ਦਾ ਪਿਆਰ ਹੈ—ਉਸ ਨੂੰ ਇੰਨੇ ਸ਼ੌਕ ਹਨ ਕਿ ਹਰ ਚੀਜ਼ ਬਾਰੇ ਉਹ ਕੁਝ ਕਹਿਣ ਦੇ ਯੋਗ ਹੁੰਦਾ ਹੈ—ਮੈਨੂੰ ਤਾਂ ਉਹ ਇਕ ਚਲਦਾ ਫਿਰਦਾ ਐਨਸਾਇਕਲੋਪੀਡੀਆਂ ਹੀ ਲਗਦਾ ਹੈ —

ਬਿਉਪਾਰਿਕ-ਪ੍ਰਵਾਰਿਕ ਤੇ ਸਾਹਿਤਕ ਪਖਾਂ ਵਲ ਸੰਜੀਦਗੀ ਦੇ ਬਾਵਜੂਦ ਉਹ ਜੌਲੀ ਕਿਸਮ ਦਾ ਨੌਜਵਾਨ ਹੈ ਜਿਵੇਂ ਕਿ ਤੁਸੀਂ ਉਸ ਦੇ ਨਾਮ ਤੋਂ ਹੀ ਅੰਦਾਜ਼ਾ ਲਗਾ ਸਕਦੇ ਹੋ ਜੌਲੀ ਉਸ ਦੀ ਜ਼ਾਤ ਨਹੀਂ ਨਾ ਹੀ ਇਹ ਮਾਪਿਆਂ ਵਲੋਂ ਮਿਲਿਆ ਉਪ-ਨਾਮ ਹੈ ਇਹ ਤਾਂ ਉਸ ਦੇ ਸੁਭਾਹ ਵਿਚ ਖੇੜਾ ਹੋਣ ਕਾਰਨ ਲੋਕਾਂ ਵਲੋਂ ਮਿਲਿਆ ਲਕਬ ਹੈ ਜੋ ਉਸ ਨੇ ਸਵੀਕਾਰ ਕਰ ਲਿਆ ਹੈ—ਗਲਾਂ ਤਾਂ ਸਾਰਾ ਸੰਸਾਰ ਸਾਰਾ ਦਿਨ ਕਰਦਾ ਰਹਿੰਦਾ ਹੈ—ਪਰ ਬਾਤ-ਕਲਾ ਵਿਚ ਡਾਢਾ ਪ੍ਰਬੀਨ ਹੈ ਮਿਸਟਰ ਮਨਮੋਹਨ—ਜਿਸ ਮਹਿਫਲ ਵਿਚ ਮੌਜੂਦ ਹੁੰਦਾ ਹੈ—ਉਥੇ ਮੁਸਕਰਾਹਟਾਂ ਖਿਲਰਦੀਆਂ ਹਨ ਤੇ ਹਾਸੇ ਦੇ ਫੁਹਾਰੇ ਛੁਟਦੇ ਹਨ—ਉਹ ਲਤੀਫਾ ਬੜੇ ਅੰਦਾਜ਼ ਨਾਲ ਪੇਸ਼ ਕਰਦਾ ਹੈ ਇਕ

ਵਾਰ ਤੁਸੀਂ ਉਸ ਦੇ ਪਾਸ ਬੈਠ ਜਾਉ ਤੁਹਾਡਾ ਵਿਛੜਨ ਤੇ ਦਿਲ ਨਹੀਂ ਕਰੇਗਾ—ਜੇ ਮਜ਼ਬੂਰਨ ਤੁਹਾਨੂੰ ਕਿਸੇ ਜ਼ਰੂਰੀ ਕੰਮ ਜਾਣਾ ਭੀ ਪਵੇ—ਤਾਂ ਤੁਹਾਡੀ ਰੂਹ ਯਕੀਨਨ ਉਸ ਦੀ ਮਹਿਫਲ ਵਿਚ ਹੀ ਚਕਰ ਲਾਏਗੀ-ਕੇਵਲ ਤੁਹਾਡਾ ਸਰੀਰ ਹੀ ਤੁਹਾਡੀ ਆਗਿਆ ਵਿਚ ਬੇਦਿਲੇ ਦਿਲ ਨਾਲ ਤੁਰੇਗਾ—ਜੌਲੀ ਮਹਿਫਲ ਦਾ ਰਾਜਾ ਹੈ ਰਾਜਾ—ਅਜ ਦੇ ਯੁਗ ਵਿਚ ਤੁਸੀਂ ਪ੍ਰਧਾਨ ਮੰਤਰੀ ਭੀ ਕਹਿ ਸਕਦੇ ਹੋ—

ਤੁਸੀਂ ਮਿਤਰ-ਮੰਡਲੀ ਵਿਚ ਬੈਠੇ ਵਾਦ-ਵਿਵਾਦ ਕਰ ਰਹੇ ਹੋਵੋ ਤਾਂ ਉਹ ਜਲੇਬੀਆਂ ਦਾ ਲਫਾਫਾ ਤੁਹਾਡੇ ਵਿਚਕਾਰ ਰਖ ਦਵੇਗਾ—ਤੇ ਚਾਹ ਦਾ ਆਰਡਰ ਵੀ ਦਿੰਦਾ ਆਏਗਾ—ਜੇ ਤੁਸੀਂ ਕੁਝ ਖਾ ਰਹੇ ਹੋ—ਤਾਂ ਆਂਦਿਆਂ ਹੀ ਇਕ ਗਰਾਹੀ ਕਟ ਕੇ ਬੇਤਕਲਫੀ ਨਾਲ ਖਾਣੀ ਸ਼ੁਰੂ ਕਰ ਦੇਵੇਗਾ— ਉਹਦੀਆਂ ਅਜਿਹੀਆਂ ਪਿਆਰੀਆਂ ਹਰਕਤਾਂ ਦੇਖ ਕੇ ਉਹਦੇ ਦਿਲ ਦੀ ਚੁੜਤਨ ਦਾ ਪਤਾ ਲਗਦਾ ਹੈ—ਤੇ ਦਿਲ ਵਾਰੇ ਵਾਰੇ ਜਾਂਦਾ ਹੈ—ਤੇ ਖ਼ੁਦਾ ਨੂੰ ਕਹਿਣ ਤੇ ਜੀਅ ਕਰਦਾ ਹੈ—ਕਿ ਭਾਵੇਂ ਤੂੰ ਅਨੇਕਾਂ ਹੀ ਗਲਤੀਆਂ ਕੀਤੀਆਂ ਹੋਣਗੀਆਂ ਪਰ ਮਨਮੋਹਨ ਜੌਲੀ ਸਿਰਜ ਕੇ ਸਚਮੁਚ ਤੂੰ ਬੜੀ ਵਡੀ ਸਿਆਣਪ ਕੀਤੀ ਹੈ—ਇੰਝ ਜਾਪਦਾ ਹੈ ਕਿ—

"ਖਿੜਨ ਖਿੜਾਵਨ ਬਾਝੋਂ ਸਾਨੂੰ ਹੋਰ ਸੁਰਤ ਨਾ ਕਾਈ

ਸ਼ਾਇਦ ਡਾ. ਵੀਰ ਸਿੰਘ ਨੇ ਮਿਸਟਰ ਜੌਲੀ ਬਾਰੇ ਹੀ ਲਿਖਿਆ ਸੀ ਤੇ ਗੁਰਬਾਣੀ ਭਾਸ਼ਾ ਵਿਚ ਅਸੀਂ ਉਸ ਦੇ ਜੀਵਨ ਦੀ ਵਿਆਖਿਆ—

ਹਸੰਦਿਆਂ ਖੇਡੰਦਿਆਂ ਪਕੰਦਿਆਂ
ਵਿਚੇ ਹੋਏ ਮੁਕਤ—
ਭੀ ਕਰ ਸਕਦੇ ਹਾਂ—

# ਭੋਲੇ ਨਾਥ

ਭੋਲੇ ਨਾਥ ਦਾ ਅਸਲ ਨਾਮ ਤਾਂ ਭੋਲਾ ਰਾਮ ਸੀ ਪਰ ਪਤਾ ਨਹੀਂ ਭੋਲੇ ਨਾਥ ਕਿਵੇਂ ਤੇ ਕਿਉਂ ਪਰਚਲਤ ਹੋ ਗਿਆ–ਸ਼ਾਇਦ ਇਸ ਲਈ ਕਿ 'ਸ਼ਿਵਾ ਦੀ ਬੂਟੀ' ਦਾ ਪ੍ਰਯੋਗ ਕਰਦਾ ਸੀ ਨਾਂ ਭਾਵੇਂ ਕੁਝ ਵੀ ਹੋਵੇ ਭੋਲੇ ਨਾਥ ਭੋਲਾ ਭਾਲਾ ਜ਼ਰੂਰ ਸੀ ਨਿਰਵੈਰ ਤੇ ਨਿਰਛਲ ਜਿਹਾ ਬੰਦਾ — ਭੋਲੇ ਨਾਥ ਹੱਡਾਂ ਪੈਰਾਂ ਦਾ 'ਵਾਹਵਾ ਹੀ ਸੁਖਾਲਾ' ਸੀ ਤੇ ਵਾਹਵਾ ਹੀ ਸੁਖਾਲਾ ਹੋਣ ਕਾਰਨ ਲੋਕੀਂ ਉਸ ਨੂੰ ਦੋਰਗਾ ਮੋਟਾ, ਮਹੰਤ ਜੀ, ਪਹਿਲਵਾਨ ਜੀ ਆਖਦੇ ਤੇ ਅਜ ਕਲ ਦੇ ਪੜ੍ਹੇ ਲਿਖੇ ਮੁੰਡੇ ਉਸ ਨੂੰ 'ਡਨਲੋਪ ਪਿਲੋ' ਦੇ ਨਾਮ ਨਾਲ ਯਾਦ ਕਰਦੇ। ਇਕ ਵਾਰ ਗੱਲਾਂ ਹੀ ਗੱਲਾਂ ਵਿਚ ਉਸਨੇ ਆਪਣੇ ਸਰੀਰ ਦਾ ਵਜਨ 290 ਪੌਂਡ ਦਸਿਆ ਸੀ ਪਰ ਇਹ ਪੁਰਾਣਾ ਰੀਕਾਰਡ ਹੈ ਹੁਣ ਤਾਂ ਪੂਜਯ ਪਰਮਾਤਮਾ ਦੀ ਕਿਰਪਾ ਨਾਲ ਤਰੱਕੀ ਹੀ ਹੋਈ ਹੋਵੇਗੀ।

ਭੋਲੇ ਨਾਥ ਦਾ ਕੱਦ ਸਧਾਰਨ ਨਾਲੋਂ ਕੁਝ ਛੋਟਾ ਸੀ, ਕੋਈ ਪੰਜ ਫੁਟ ਇਕ ਜਾਂ ਦੋ ਇੰਚ ਹੋਵੇਗਾ—ਗੋਲ ਮੋਲ ਖੁਸ਼ ਖੁਸ਼ ਚਿਹਰਾ ਪੇਟ ਕਿਸੇ ਅਖਾੜੇ ਦੇ ਵਿਹਲੜ ਮਹੰਤੀ ਪੇਟ ਵਰਗਾ ਵਧਿਆ ਹੋਇਆ—ਉਮਰ ਪੰਜਾਹ ਦੇ ਲਗ ਪਗ ਹੋਣ ਦੇ ਬਾਵਜੂਦ ਉਸ ਦੀ ਦਾੜ੍ਹੀ ਜਾਂ ਕੇਸਾਂ ਵਿਚ ਅਜੇ ਇਕ ਭੀ ਧੌਲੇ ਦਾ ਪ੍ਰਵੇਸ਼ ਨਹੀਂ ਸੀ ਹੋਇਆ ਸ਼ਾਇਦ ਉਸ ਦੀ ਬੇਫਿਕਰੀ ਕਾਰਨ ਜਾਂ ਵਿਰਸੇ ਵਿਚ ਮਿਲੇ ਖੂਨ ਦੀ ਵਜ੍ਹਾ ਕਰਕੇ ਪੁਰਾਣੇ ਸਨਾਤਨੀ-ਹਿੰਦੂਆਂ ਵਾਂਗ ਪਗ ਬੰਨਦਾ ਪਗ ਭਾਵੇਂ ਬਹੁਤ ਕੁਢੱਬੀ ਬੰਨਦਾ ਪਰ ਫੇਰ ਭੀ ਮਾਲ ਮੰਤਰੀ ਗਿਆਨੀ ਕਰਤਾਰ ਸਿੰਘ ਨਾਲੋਂ ਬਿਹਤਰ ਹੁੰਦੀ ਮੱਥਾ ਖਾਸਾ ਚੌੜਾ ਜਿਵੇਂ ਪੰਜ–ਸਾਲਾ ਪਲੈਨ ਦਾ ਸਰਕਾਰੀ ਬੋਰਡ ਲਗਾ ਹੋਵੇ, ਅੱਖਾਂ ਵਿਚ ਅਜੀਬ ਖੁਮਾਰੀ ਸ਼ਾਇਦ ਭੰਗ ਦੇ ਨਸ਼ੇ ਕਾਰਨ, ਪਰ ਇਹ ਈਸ਼ਵਰ ਦੇ ਨਾਮ ਦੀ ਖੁਮਾਰੀ ਯਕੀਨਨ

ਨਹੀਂ ਸੀ-ਮੁਛਾਂ ਬਿਲਕੁਲ ਢਿਲੀਆਂ ਢਿਲੀਆਂ ਥਲੇ ਨੂੰ ਮੁੜੀਆਂ ਹੋਈਆਂ ਜਿਵੇਂ ਚਿਹਰੇ ਤੇ ਲਿਖਿਆ ਹੋਵੇ ਕਿ "ਬੰਦਾ ਤਾਬਿਆਦਾਰ ਹੈ"।

ਭੋਲੇ ਨਾਥ ਦਾ ਜੀਵਨ ਬਹੁਤ ਸਾਧਾਰਨ ਤੇ ਸੁਸਤ ਜਿਹਾ ਹੈ ਉਹ ਰੋਜ਼ ਘਰੋਂ ਦਸ ਸਾਢੇ ਦਸ ਵਜੇ ਟਰਾਮ ਵਿਚ ਆਂਦਾ ਤੇ ਸ਼ਾਮ ਦੇ ਸਤ ਸਾਢੇ ਸਤ ਵਜੇ ਘਰ ਵਾਪਸ ਚਲਾ ਜਾਂਦਾ ਪੈਦਲ ਤੁਰਨ ਦੀ ਉਸ ਨੂੰ ਘਟ ਹੀ ਆਦਤ ਹੈ। ਸ਼ਾਇਦ ਜ਼ਿਆਦਾ ਸਿਹਤਮੰਦ' ਹੋਣ ਕਾਰਨ ਜਾਂ ਕਿਸੇ ਹੋਰ ਵਜ਼ਾ ਕਰਕੇ, ਉਹ ਵੀਹਾਂ ਕੁ ਸਾਲਾਂ ਦੇ ਅਰਸੇ ਤੋਂ ਇਕ ਛੋਟੀ ਜਿਹੀ ਲਾਂਡਰੀ ਦੀ ਦੁਕਾਨ ਚਲਾ ਰਿਹਾ ਹੈ ਤੇ ਦਿਨ ਭਰ ਦੀ ਕੋਈ ਪੰਜ ਛੇ ਰੁਪਏ ਦੀ ਆਮਦਨ ਹੋਵੇਗੀ-ਦੁਕਾਨ ਤੇ ਮਕਾਨ ਆਪਣਾ ਹੋਣ ਕਾਰਨ ਸੁਹਣਾ ਗੁਜ਼ਾਰਾ ਤੁਰ ਰਿਹਾ ਹੈ—ਤੇ ਇਸੇ ਕਮਾਈ ਨਾਲ ਆਪਣਾ ਡਰਮ ਜਿਹਾ ਪੇਟ ਤੇ ਆਪਣੀ ਪਤਲੀ ਪਤੰਗ ਜਹੀ ਬੀਵੀ ਨੂੰ ਆਖ ਰਿਹਾ ਹੈ—ਭੋਲੇ ਨਾਥ ਬੜੀ ਖਰੀ ਤਬੀਅਤ ਦਾ ਬੰਦਾ ਹੈ ਤੁਹਾਨੂੰ ਹਰ ਵਕਤ ਹਮੂੰ ਹਮੂੰ ਕਰਦਾ ਮਿਲੇਗਾ। ਭਾਵੇਂ ਅਖਬਾਰ ਪੜ੍ਹ ਰਿਹਾ ਹੋਵੇ, ਤਾਸ਼ ਖੇਲ ਰਿਹਾ ਹੋਵੇ ਜੇ ਕਪੜੇ ਲੈ ਦੇ ਰਿਹਾ ਹੋਵੇ ਉਹ ਚਿਹਰਾ ਆਮ ਕਰਕੇ ਖਿੜਿਆ ਹੀ ਰਹਿੰਦਾ ਹੈ ਉਹ ਕੰਮ ਕਰਨ ਵਿਚ ਘਟ ਯਕੀਨ ਰਖਦਾ ਹੈ ਤੇ ਖਾਣ ਪੀਣ ਵਿਚ ਜ਼ਿਆਦਾ ਕੋਈ ਅਭਾਗਾ ਹੀ ਛਾਬੜੀ ਵਾਲਾ ਹੋਵੇਗਾ ਜਿਸ ਨੂੰ ਨਾ ਕੁਝ ਪੈਸੇ ਨਾ ਵਟਾਉਂਦਾ ਹੋਵੇ ਛਾਬੜੀ ਵਾਲੇ ਭੀ ਦੁਕਾਨ ਨੂੰ ਜੰਕਸ਼ਨ ਸਮਝਕੇ ਖਲੋ ਜਾਂਦੇ ਹਨ ਤੇ ਜਿਹੜਾ ਭੋਲੇ ਨਾਥ ਦੀ ਸ਼ਰਨ ਆ ਜਾਵੇ ਉਸ ਨੂੰ ਕੰਡ ਲਾ ਹੀ ਲੈਂਦਾ ਹੈ।

ਭੋਲੇ ਨਾਥ ਵਰਾਇਟੀ ਦਾ ਖਾਸ ਖਿਆਲ ਰਖਦਾ ਹੈ ਤੇ ਦਿਹਾੜੀ ਵਿਚ ਡੇਢ ਕੁ ਦਰਜਨ ਦੇ ਕਰੀਬ ਚੀਜ਼ਾਂ ਖਾ ਕੇ ਜਾਂ ਪੀ ਕੇ ਆਨੰਦ ਮਾਣਦਾ ਹੈ ਪਰ ਖਾਏਗਾ ਸੰਕੋਚ ਨਾਲ ਸਵੇਰੇ ਹੀ ਕੁਲਚੇ ਵਾਲਾ ਆਏਗਾ ਉਹ ਉਸ ਪਾਸੋਂ ਇਕ ਆਨੇ ਦਾ ਅਧਾ ਕੁਲਚਾ ਲਵੇਗਾ ਛੋਲੇ ਤੇ ਪਿਆਜ ਦੁਬਾਰਾ ਲੈ ਕੇ ਹੀ ਆਨੇ ਦੀ ਪੂਰੀ ਪੂਰੀ ਕੀਮਤ ਵਸੂਲ ਕਰੇਗਾ–ਬਾਅਦ ਵਿਚ ਭੁਜੇ ਹੋਏ ਛੋਲੇ ਮਾਕੜੀਆ ਵਾਲੇ ਦੀ ਆਵਾਜ਼ ਆਵੇ ਤਾਂ ਇਕ ਟਕਾ ਇਸ ਖਾਤੇ ਭੀ ਖਰਚ ਕਰ ਦਏਗਾ ਫੇਰ ਘੰਟਾ ਡੇਢ ਘੰਟਾ ਦਾਨਾ ਦਾਨਾ ਕਰਕੇ ਚੁਗੇਗਾ—ਇਸੇ ਤਰ੍ਹਾਂ ਚਾਹ ਦਾ ਆਨੇ ਵਾਲਾ ਕਪ, ਤਿੰਨ ਨਵਿਆਂ ਪੈਸਿਆਂ ਦਾ ਜਲ ਜੀਰੇ ਦਾ ਗਲਾਸ ਹਜ਼ਮ ਕਰਨ ਵਾਸਤੇ ਨਵੇਂ ਛੇ ਪੈਸਿਆਂ ਦੀ ਅਨਾਨਾਸ ਦੀ

ਬੋਤਲ 50 ਗਰਾਮ ਅਮਰੂਦ-ਅਧੀ ਪਲੇਟ ਮੀਟ, ਮੂਲ ਕੀ ਹਰ ਚੀਜ ਦਾ ਸਵਾਦ ਲਵੇਗਾ ਪਰ ਭਾਰੂ ਕਿਸੇ ਚੀਜ ਨੂੰ ਨਹੀਂ ਹੋਣ ਦਵੇਗਾ ਤੇ ਖਾਂਦਿਆਂ ਪੀਂਦਿਆਂ ਮਜਾਲ ਕੀ ਕਿਸੇ ਕੋਲ ਬੈਠੇ ਸਾਥੀ ਨੂੰ ਝੂਠੀ ਜਾਂ ਸੱਚੀ ਸੁਲਹ ਮਾਰੇ ਸ਼ਾਇਦ ਉਹ ਵੰਡ ਕੇ ਛਕਣ ਦੇ ਅਸੂਲ ਦਾ ਕਾਇਲ ਨਾ ਹੋਵੇ।

ਭੋਲੇ ਨਾਥ ਨੂੰ ਜੂਆ ਖੇਲਣ ਦੀ ਪ੍ਰਾਚੀਨ ਆਦਤ ਹੈ-ਪਰ ਸਿਫਤ ਇਹ ਕਿ ਜੂਆ ਭੀ ਉਸ ਦੀ ਆਰਥਕ ਜ਼ਿੰਦਗੀ ਲਈ ਮਾੜਾ ਸਾਬਤ ਨਹੀਂ ਹੋਇਆ ਕਿਉਂਕਿ ਸਵੇਰ ਤੋਂ ਸ਼ਾਮ ਵੇਲੇ ਉਹ ਛੇ ਸਤ ਆਨੇ ਦੀ ਜਿਤ ਹਾਰ ਤਕ ਹੀ ਰਹਿੰਦਾ ਹੈ । ਜੇ ਜਿਤ ਲਵੇ ਤਾਂ ਛੋਲੇ ਤੇ ਮਿਠੀਆਂ ਫੁਲੀਆਂ ਮਿਲ ਕੇ ਕੱਲਾ ਹੀ ਫੀਸਟ ਕਰ ਲਵੇਗਾ-ਤਾਸ਼ ਖੇਲਦਿਆਂ ਜੇ ਕਦੀ ਉਸਨੂੰ ਗਰਮੀ ਆ ਜਾਂਦੀ ਹੈ ਤੇ ਇੰਝ ਝਗੜੇਗਾ ਕਿ ਜਿਵੇਂ ਸੌ ਸੈਂਕੜਿਆਂ ਦਾ ਫਰਕ ਪੈ ਰਿਹਾ ਹੋਵੇ ਫੇਰ ਤੈਸ਼ ਵਿਚ ਸਾਥੀਆਂ ਦੀਆਂ ਮਾਵਾਂ ਭੈਣਾਂ ਨਾਲ ਨਜ਼ਦੀਕੀ ਰਿਸ਼ਤੇ ਪੈਦਾ ਕਰਨ ਦੀ ਕੋਸ਼ਿਸ਼ ਕਰੇਗਾ-ਜੇ ਕਿਸੇ ਖਾਸ ਨੁਕਤੇ ਤੇ dead lock ਹੋ ਜਾਵੇ ਤਾਂ ਤਾਸ ਦੀ ਬਾਜ਼ੀ ਸੁਟ ਦੇਵੇਗਾ ਤੇ ਅਗੇ ਤੋਂ ਨਾ ਖੇਲਣ ਦੀ ਪ੍ਰਤਗਿਆ ਲਵੇਗਾ ਪਰ ਤੀਜੇ ਜਾਂ ਚੌਥੇ ਦਿਨ ਭੋਲੇ ਨਾਥ ਉਨ੍ਹਾਂ ਹੀ ਸਾਥੀਆਂ ਨਾਲ ਫੇਰ ਸਵੀਪ ਦੀ ਬਾਜੀ ਲਾ ਰਿਹਾ ਹੋਵੇਗਾ। ਇਕ ਵਾਰੀ ਤਾਸ਼ ਖੇਲਦਿਆਂ ਖੇਲਦਿਆਂ ਭੋਲੇ ਨਾਥ ਨੂੰ ਕਿਸੇ ਦਾ ਪੱਤਾ ਜ਼ਿਆਦਾ ਆ ਗਿਆ ਉਸ ਦਾ ਸਾਥੀ ਪੱਤਾ ਮੰਗੇ ਉਹ ਦਵੇ ਨਾ-ਤੂੰ ਤੂੰ ਮੈਂ ਮੈਂ ਹੋ ਗਈ ਭੋਲੇ ਨਾਥ ਨੇ ਤਾਸ਼ ਵਗਾਹ ਮਾਰੀ ਸਾਥੀ ਨੇ ਗਲੋਂ ਪਕੜ ਲਿਆ ਰਬ ਸਬਬੀ ਇਲਾਕੇ ਦਾ ਥਾਨੇਦਾਰ ਗਸ਼ਤ ਕਰ ਰਿਹਾ ਸੀ ਦੋਹਾਂ ਨੂੰ ਥਾਨੇ ਲੈ ਗਿਆ-ਥਾਣਾ ਕੋਈ ਅਧ ਕੁ ਮੀਲ ਦੀ ਵਾਟ ਤੇ ਸੀ ਪਹੁੰਚਣ ਤੇ ਭੋਲੇ ਨਾਥ ਦਾ ਸਾਰਾ ਸਰੀਰ ਇਕ ਤਾਂ ਥਕਾਵਟ ਕਾਰਨ ਦੂਜੀ ਸਜ਼ਾ ਹੋਣ ਦੇ ਡਰੋਂ, ਲਗੀਆਂ ਤਰੇਲੀਆਂ ਛੁਟਨ ਤੇ ਮਹਲੇ ਦੇ ਚੌਧਰੀ ਦੀ ਸਿਫਾਰਸ਼ ਤੇ ਥਾਨੇਦਾਰ ਦੇ 'ਰਹਿਮ' ਨੇ ਗਰੀਬ ਦੀ ਬੰਦ ਖਲਾਸ ਕਰਾਈ ਨਹੀਂ ਤਾਂ ਭੋਲੇ ਨਾਥ ਨੇ ਜੇਲ੍ਹ ਵਿਚ ਹੀ ਰੋ ਰੋ ਕੇ 'ਸ਼ਹੀਦ' ਹੋ ਜਾਣਾ ਸੀ।

ਭੋਲੇ ਨਾਥ ਨੂੰ ਅਖਬਾਰ ਨਾਲ ਛੋਟੇ ਹੁੰਦਿਆਂ ਤੋਂ ਹੀ ਬਹੁਤ ਦਿਲ-ਚਸਪੀ ਹੈ ਸਵੇਰੇ ਹਿੰਦੀ ਦਾ ਅਖ਼ਬਾਰ ਲੈਂਦਾ ਹੈ ਤੇ ਦੁਪਹਿਰ ਨੂੰ ਇਕ ਆਨਾ ਦੇ ਕੇ ਵਾਪਸ ਕਰ ਦਿੰਦਾ ਹੈ। ਇਸ ਮਸਲੇ ਵਿਚ ਭੀ ਉਹ Economy

ਦਾ ਖਾਸ ਖਿਆਲ ਰਖਦਾ ਹੈ ਉਹ ਮੋਟੀਆਂ ਮੋਟੀਆਂ ਸੁਰਖੀਆਂ ਤਾਂ ਆਪ ਪੜ੍ਹੇਗਾ ਤੇ ਮਤਲਬ ਆਣ ਵਾਲਿਆਂ ਤੋਂ ਪੁਛੇਗਾ ਉਸ ਨੂੰ ਸਿਆਸਤ ਵਿਚ ਖਾਸ ਦਿਲਚਸਪੀ ਹੈ। ਪਹਿਲਾਂ ਤਾਂ ਉਹ ਫਿਰਕੂ ਵਿਸ਼ਵਾਸ ਦਾ ਸਮਰਥਕ ਸੀ ਪਰ ਅਜ ਕਲ ਉਹ ਰਾਜਾ ਸੀ ਤੇ ਉਨ੍ਹਾਂ ਦੀ ਪਾਰਟੀ ਦਾ ਦਿਲਦਾਦਾ ਹੈ ਕਿਉਂਕਿ ਉਹ ਆਜਾਦ ਪ੍ਰਾਈਵੇਟ ਬਿਉਪਾਰ ਵਾਸਤੇ ਲੜਦੇ ਹਨ ਭੋਲੇ ਨਾਥ ਭੀ ਬਿਉਪਾਰ ਵਿਚ ਸਰਕਾਰ ਦਾ ਦਖਲ ਬਰਦਾਸ਼ਤ ਨਹੀਂ ਕਰ ਸਕਦਾ—ਜਿਵੇਂ ਕਿ ਕਈ ਲੀਡਰ ਧਰਮ ਵਿਚ ਸਰਕਾਰ ਦਾ ਦਖਲ ਬਰਦਾਸ਼ਤ ਨਹੀਂ ਕਰਦੇ ਭੋਲੇ ਨਾਥ ਸੋਸ਼ਲਿਜ਼ਮ ਦਾ ਕਟੜ-ਵਿਰੋਧੀ ਹੈ ਕਿਉਂਕਿ ਉਸ ਦਾ ਡੇਢ ਛਤਾ ਜੱਦੀ ਮਕਾਨ ਸੋਸ਼ਲਿਸਮ ਆਣ ਤੇ ਖੋਹਿਆ ਜਾਵੇਗਾ ਉਹ ਹਰ ਵਕਤ ਭਾਰਤ ਵਰਸ਼ ਦਾ ਗਮ ਖਾਂਦਾ ਹੈ ਤੇ ਹਰ ਮਿਲਣ ਵਾਲੇ ਸਜਣ ਪਾਸੋਂ ਇਹੋ ਹੀ ਪੁਛਦਾ ਹੈ ਕਿ ਭਾਰਤ ਦਾ ਕੀ ਬਣੇਗਾ—ਹਰ ਆਦਮੀ ਅਕਲ ਮੁਤਾਬਿਕ ਆਪਣੀ ਰਾਏ ਦਿੰਦਾ ਹੈ ਤੇ ਭੋਲੇ ਨਾਥ ਵਕਤ ਦੇ ਵਕਤ ਉਸ ਨਾਲ 100 ਫੀ ਸਦੀ ਸਹਿਮਤ ਹੁੰਦਾ ਹੈ।

ਭੋਲੇ ਨਾਥ ਆਪਣੇ ਕੰਮ ਵਿਚ ਕੋਈ ਬਹੁਤੀ ਦਿਲਚਸਪੀ ਨਹੀਂ ਲੈਂਦਾ ਉਸ ਦਾ ਕੰਮ ਗਾਹਕਾਂ ਦੇ ਕਪੜੇ ਗਿਣ ਕੇ ਲੈਣੇ, ਗਿਣ ਕੇ ਦੇਣੇ ਤੇ ਪੈਸੇ ਵਸੂਲ ਕਰਨਾ ਹੀ ਹੈ—ਸਾਰੇ ਕੰਮ ਦਾ ਬੋਝ ਉਸ ਦੇ ਪ੍ਰੈਸ ਮੈਨ ਤੇ ਹੀ ਹੈ ਜੋ ਉਸ ਪਾਸ ਕਈਆਂ ਵਰ੍ਹਿਆਂ ਤੋਂ ਨੌਕਰ ਹੈ—ਜਦ ਕਦੀ ਉਸ ਦੀ ਗੈਰ-ਹਾਜਰੀ ਵਿਚ ਭੋਲੇ ਨਾਥ ਨੂੰ ਇਕ ਅਧ ਅਰਜੈਂਟ ਕਪੜਾ ਪ੍ਰੈਸ ਕਰਨਾ ਪੈਂਦਾ ਤਾਂ ਉਹ ਪਸੀਨੋ ਪਸੀਨਾ ਹੋ ਜਾਂਦਾ ਤੇ ਕਿਧਰੋਂ ਨਾ ਕਿਧਰੋਂ ਕਪੜਾ ਸਾੜ ਬਹਿੰਦਾ ਤੇ ਆਉਂਦਿਆਂ ਹੀ ਪ੍ਰੈਸ-ਮੈਨ ਨੂੰ ਝਾੜਾਂ ਦੇਣ ਲਗਦਾ ਕਿ ਉਸ ਨੇ ਪ੍ਰੈਸ ਇੰਨੀ ਗਰਮ ਕਿਉਂ ਕੀਤੀ।' ਕਾਰੋਬਾਰ ਵਿਚ ਜ਼ਿਆਦਾ ਦਿਲਚਸਪੀ ਨਾ ਲੈਣ ਕਾਰਨ ਹੀ ਭੋਲੇ ਨਾਥ ਬਹੁਤ ਸਫਲ ਦੁਕਾਨਦਾਰ ਨਹੀਂ 16 ਨਵੇਂ ਪੈਸੇ ਫੀ ਕਪੜਾ ਉਸ ਨੇ ਰੇਟ ਮੁਕੱਰਰ ਕੀਤਾ ਹੈ ਜੇ ਤੁਸੀਂ ਥੋੜ੍ਹੀ ਜਿਹੀ ਅਪਣਤ ਜਿਤਾਓ ਤਾਂ 14 ਪੈਸੇ ਫੀ ਕਪੜੇ ਦਾ ਰੇਟ ਮੰਨ ਲਵੇਗਾ ਤੇ ਕਪੜੇ ਲੈਣ ਸਮੇਂ ਤੁਸੀਂ 12 ਪੈਸੇ ਫੀ ਕਪੜੇ ਦੇ ਹਿਸਾਬ ਦੇ ਦਿਉ ਤਾਂ ਮਾੜੀ ਜਿਹੀ ਨਾਂਹ ਨੁਕਰ ਕਰਨ ਤੋਂ ਬਾਅਦ ਪੈਸੇ ਰਖ ਲੈਂਦਾ ਹੈ—ਇਕ ਵਾਰ ਕੋਲ ਬੈਠੇ ਆਦਮੀ ਨੇ ਇਸ ਤਰ੍ਹਾਂ ਘਟ ਪੈਸੇ ਲੈਣ ਦਾ ਮਕਸਦ ਪੁਛਿਆ ਤਾਂ ਭੋਲੇ ਨਾਥ ਨੇ ਬਿਉਪਾਰਕ ਲਹਿਜੇ

ਵਿਚ ਜਵਾਬ ਦਿਤਾ, ਜੋ ਆਇਆ ਸੋਈ ਸਹੀ ਗਾਹਕ ਮੂੰਹ ਮਥੇ ਲਗਣ ਵਾਲਾ ਹੈ, ਵਿਗਾੜਨੀ ਥੋੜੀ ਹੈ-ਆਏਗਾ-ਫੇਰ ਖਟਾਏਗਾ''

ਧਰਮ ਕਰਮ ਦੇ ਮਾਮਲੇ ਵਿਚ ਭੋਲੇ ਨਾਥ ਬਹੁਤ ਪਕਾ ਹੈ ਉਹ ਸਵਾਮੀ ਰੋਡਾ ਨੰਦ ਦਾ ਬੜੇ ਚਿਰ ਤੋਂ ਸ਼ਰਧਾਲੂ ਚਲਿਆ ਆ ਰਿਹਾ ਹੈ ਤੇ ਬਚਪਣ ਵਿਚ ਉਸ ਨੇ ਉਨ੍ਹਾਂ ਦੀ ਬੜੀ ਸੇਵਾ ਕੀਤੀ ਤੇ ਪ੍ਰਲੋਕ ਸੁਆਰਨ ਤੇ ਖ਼ੂਬ ਯਤਨ ਕੀਤਾ—ਪਰ ਅਜ ਉਨ੍ਹਾਂ ਦੀ ਸੇਵਾ ਉਸ ਦੇ ਭਾਗਾਂ ਵਿਚ ਨਹੀਂ ਪਰ ਦਿਲ ਵਿਚ ਅਜੇ ਭੀ ਸੁਆਮੀ ਜੀ ਦਾ ਬਹੁਤ ਸਤਿਕਾਰ ਕਰਦਾ ਹੈ—ਜਦ ਕਦੀ ਉਨ੍ਹਾਂ ਦੀ ਕਾਰ ਉਸ ਦੀ ਦੁਕਾਨ ਅਗੇ ਖਲੋਂਦੀ ਹੈ—ਤਾਸ਼ ਦੀ ਬਾਜ਼ੀ ਛਡ ਇਕ ਦਮ ਹਥ ਜੋੜ ਕੇ ਅਟੇਨਸ਼ਨ ਖੜਾ ਹੋ ਜਾਂਦਾ ਹੈ ਜਿਵੇਂ ਉਸ ਦਾ ਕੋਰਟ ਮਾਰਸ਼ਲ ਹੋਣ ਲਗਾ ਹੋਵੇ ਇਕ ਵਾਰ ਸੁਆਮੀ ਜੀ ਦੀ ਗਡੀ ਉਸ ਦੀ ਦੁਕਾਨ ਅਗੇ ਆ ਖੜੋਤੀ ਤਾਸ਼ ਖੇਲ੍ਹਦਿਆਂ ਦੇਖ ਕੇ ਸੁਆਮੀ ਜੀ ਨੇ ਆਵਾਜ਼ ਦਿਤੀ ''ਭੋਲੇ ਨਾਥ ਫਿਰ ਵੋਹੀ ਕੁਕਰਮ'' ਭੋਲੇ ਨਾਥ ਸ਼ਰਮਸਾਰੀ ਦੇ ਲਹਿਜੇ ਵਿਚ ਬੇਨਤੀ ਕੀਤੀ, ਸੁਆਮੀ ਜੀ ਫੇਰ ਨਹੀਂ ਖੇਡਾਂਗਾ। ਇਕ ਵਾਰ ਮਾਫ ਕਰ ਦਿਓ।'' ਸਜ਼ਾ ਵਲੋਂ ਸੁਆਮੀ ਜੀ ਨੇ ਪੰਜ ਰੁਪੈ ਜੁਰਮਾਨਾ ਕੀਤਾ—ਤੇ ਉਹ ਫੌਰਨ ਤਾਰ ਕੇ, ਉਨ੍ਹਾਂ ਪਾਸੋਂ ਮਿਸ਼ਰੀ ਤੇ ਲਾਚੀਆਂ ਦਾ ਪਰਸ਼ਾਦ ਲੈ ਕੇ, ਮੁੜ ਟਿਕਾਣੇ ਆ ਬੈਠਾ ਤੇ ਕੁਝ ਦੇਰ ਲਈ ਆਪਣੇ ਜਵਾਰੀਏ ਸਾਥੀਆਂ ਨਾਲ ਸੁਆਮੀ ਜੀ ਦੀਆਂ ਕਰਨੀਆਂ ਬਾਰੇ ਪ੍ਰਚਲਤ ਸਾਖੀਆਂ ਬੜੇ ਸੁਆਦ ਨਾਲ ਲੂਣ ਲਾ ਲਾ ਕੇ ਸੁਣਾਂਦਾ ਰਿਹਾ ਤੇ ਫੇਰ ਰਹਿੰਦੀ ਤਾਸ਼ ਦੀ ਬਾਜ਼ੀ ਪੂਰੀ ਕਰਨ ਲਗ ਪਿਆ।

ਆਦਮੀ ਵਿਚ ਸੌ ਗਲਤੀਆਂ ਜਾਂ ਸੌ ਬੁਰਾਈਆਂ ਹੋਣ ਪਰ ਉਸ ਦੀ ਇਕੱਲੀ ਸਿਫਤ ਹੀ ਉਸ ਨੂੰ ਲੋਕ-ਪ੍ਰਿਯ ਬਣਾ ਦੇਂਦੀ ਹੈ। ਭੋਲੇ ਨਾਥ ਭੀ 'ਟੈਕਨੀਕਲ ਸੈਂਸ' ਵਿਚ ਜੁਆਰੀਆ ਹੈ, ਪਰ ਮਜਾਲ ਕੀ ਗਾਹਕਾਂ ਦੇ ਮੈਲੇ ਕਪੜਿਆਂ ਵਿਚ ਰਹਿ ਗਈ ਕਿਸੇ ਚੀਜ਼ ਨੂੰ ਮੈਲੀ ਅੱਖ ਨਾਲ ਵੇਖੇ। ਕਿਉਂਕਿ ਉਹ ਬਾਬੇ ਨਾਨਕ ਨਾਲ ਇਸ ਗਲੇ ਸਹਿਮਤ ਹੈ ਕਿ ਹਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਏ'' ਚਾਰ-ਪੰਜ ਸਾਲ ਦੀ ਗੱਲ ਹੋਵੇਗੀ ਕਿ ਭੋਲੇ ਨਾਥ ਮੈਲੇ ਕਪੜਿਆਂ ਦੀ ਗਿਣਤੀ ਕਰ ਰਿਹਾ ਸੀ ਕਿ ਉਸ ਨੂੰ ਦੋ ਸੌ ਸੌ ਦੇ ਨੋਟ ਕਪੜਿਆਂ ਚੋਂ ਮਿਲੇ—ਪ੍ਰੈਸ—ਮੈਨ ਨੇ ਬਥੇਰਾ ਕਿਹਾ ਕਿ 'ਲਭੀ ਚੀਜ਼ ਖ਼ੁਦਾ ਦੀ'

ਦੇ ਫਾਰਮੂਲੇ ਨੂੰ ਅਪਣਾ ਕੇ ਮਾਲ ਡਕਾਰ ਲਿਆ ਜਾਵੇ—ਪਰ ਭੋਲੇ ਨਾਥ ਨੇ ਕਿਹਾ "ਨਾ ਬਾਬਾ ਇਹ ਗਊ ਦੀ ਰੱਤ ਹੈ–ਮੈਂ ਕਿਸ ਤਰ੍ਹਾਂ ਪੀ ਲਵਾਂ", ਕਮਾਈ ਨੇਕੀ ਦੀ ਹੀ ਫਲਦੀ ਹੈ–ਉਹ ਸਿੱਧਾ ਗਾਹਕ ਦੇ ਘਰ ਗਿਆ–ਪਰ ਉਹ ਨਾ ਮਿਲਿਆ–ਗਰੀਬ ਭੋਲੇ ਨਾਥ ਨੂੰ ਇਕ ਅਜੀਬ ਜਹੀ ਰਾਤੀਂ ਪਰੇਸ਼ਾਨੀ ਰਹੀ। ਸਵੇਰੇ ਤੜਕੇ ਹੀ ਉਸ ਨੇ ਦੁਕਾਨ ਵਲ ਰਸ਼ ਕੀਤਾ, ਤੇ ਇਕ ਭਲੇ-ਮਾਣਸ ਗੁਆਂਢੀ ਨੂੰ ਨਾਲ ਲੈ ਕੇ ਗਾਹਕ ਦੇ ਘਰ ਜਾ ਪਧਾਰਿਆ–ਸਾਧਾਰਨ ਜਿਹੀ ਪੁਛ-ਪੜਤਾਲ ਤੋਂ ਬਾਅਦ ਉਸ ਨੇ ਦੋਵੇਂ ਨੋਟ ਦੇ ਕੇ ਸੁਖ ਦਾ ਸਾਹ ਲੀਤਾ— ਰਸਤੇ ਵਿਚ ਵਾਪਸ ਆਦਿਆਂ ਆਪਣੇ ਗੁਆਂਢੀ ਨੂੰ ਆਖਿਆ, "ਅਜ ਗੰਗਾ ਜੀ ਦਾ ਇਸ਼ਨਾਨ ਹੋ ਗਿਆ।"

ਜ਼ਿੰਦਗੀ ਵਿਚ ਘਰੋਗੀ ਜੀਵਨ ਇਕ ਖਾਸ ਮਹਾਨਤਾ ਰਖਦਾ ਹੈ, ਜੇ ਪਤੀ ਪਤਨੀ ਇਕ ਦੂਜੇ ਦੇ ਜਜ਼ਬਾਤ ਦੀ ਕਦਰ ਕਰਦੇ ਹੋਣ—ਭੋਲੇ ਨਾਥ ਦਾ ਘਰੋਗੀ ਜੀਵਨ ਕੋਈ 70% ਜਾਂ 80% ਤੋਂ ਜ਼ਿਆਦਾ ਸਫਲ ਹੈ, ਉਹ ਜਦੋਂ ਹੀ ਘਰ ਦੀਆਂ ਦਲ੍ਹੀਜ਼ਾਂ ਵਿਚ ਪੈਰ ਰਖਦਾ ਹੈ, ਉਸ ਦੇ ਰਮ ੨ ਵਿਚ ਖੁਸ਼ੀ ਦੀ ਲਹਿਰ ਦੌੜ ਜਾਂਦੀ ਹੈ, ਉਹ ਆਪਣੇ ਘਰ ਵਿਚ ਇਸ ਤਰ੍ਹਾਂ ਦਾਖਲ ਹੁੰਦਾ ਹੈ ਜਿਵੇਂ ਕੋਈ ਮਹਾਰਾਜਾ ਆਪਣੀ ਸਟੇਟ ਅੰਦਰ ਦਾਖ਼ਲ ਹੋ ਰਿਹਾ ਹੋਵੇ—ਪਾਰੋ ਉਸ ਦੀ ਪਤਨੀ ਹੱਥੀਂ ਰੋਟੀ ਪਕਾਂਦੀ ਤੇ ਬੜੇ ਪਿਆਰ ਨਾਲ ਕੋਲ ਬੈਠ ਕੇ ਭੋਲੇ ਨਾਥ ਨੂੰ ਰੋਟੀ ਖੁਆਂਦੀ ਜਿਵੇਂ ਹੀਰ ਆਪਣੇ ਰਾਂਝੇ ਨੂੰ ਚੂਰੀ ਖੁਆ ਰਹੀ ਹੋਵੇ, ਉਹ ਰੋਟੀ ਖਾਂਦਿਆਂ ਕੋਈ ਨਾ ਕੋਈ ਹਾਸੇ ਠਠੇ ਦੀ ਗੱਲ ਛੋਹੀ ਰਖਦਾ—ਕਦੀ ਰੋਟੀ ਦੀ ਤਾਰੀਫ ਕਦੀ ਪਕਾਉਣ ਵਾਲੇ ਹਥਾਂ ਦੀ ਤਾਰੀਫ ਕਰਦਾ। ਫਿਰ ਉਹ ਬਾਕੀ ਰੋਟੀਆਂ ਤੇ ਸਬਜ਼ੀ ਦਾ ਸੀਤ ਪਰਸ਼ਾਦ ਆਪਣੀ ਸੁਪਤਨੀ ਨੂੰ ਦੇ ਦਿੰਦਾ–ਭੋਲੇ ਨਾਥ ਨੂੰ ਕੋਲ ਬੈਠ ਕੇ ਰੋਟੀ ਖਾਂਦਿਆਂ ਖਾਸ ਅਨੰਦ ਪਰਤੀਤ ਹੁੰਦਾ—ਇਕ ਦਫਾ ਪਾਰੋ ਨੂੰ ਸਖਤ ਬੁਖਾਰ ਹੋ ਗਿਆ ਤਾਂ ਭੋਲੇ ਨਾਥ ਨੇ ਪੂਰਨ ਚਾਰ ਦਿਨ ਤੇ ਚਾਰ ਰਾਤਾਂ ਉਸ ਦਾ ਸਿਰਹਾਨਾ ਨਹੀਂ ਸੀ ਛਡਿਆ, ਬਿਲਕੁਲ ਭੁਖਾ-ਭਾਣਾ ਤੇ ਬੀਬਾ ਰਾਣਾ—ਪਾਰੋ ਦਾ ਬੁਖਾਰ ਜ਼ਰਾ ਅੱਧੀ ਡਿਗਰੀ ਉਪਰ ਹੁੰਦਾ, ਭੋਲੇ ਨਾਥ ਦਾ ਚਿਹਰਾ ਚਿਟਾ–ਫੱਟਕ ਹੋ ਜਾਂਦਾ ਤੇ ਆਣ ਜਾਣ ਵਾਲਿਆਂ ਨਾਲ ਗੱਲਾਂ ਕਰ-ਦਿਆਂ ਫਿਸ–ਫਿਸ ਪੈਂਦਾ—ਭੋਲੇ ਨਾਥ ਇਸਤਰੀ ਬਰਤਾ ਆਦਮੀ ਹੈ ਜੋ ਪਤਨੀ ਦੀ ਖੁਸ਼ੀ ਵਿਚ ਖੁਸ਼ੀ ਤੇ ਗਮ ਵਿਚ ਗਮ ਸਮਝਦਾ ਹੈ।

ਕੁਝ ਸਾਲਾਂ ਤੋਂ ਭੋਲੇ ਨਾਥ ਨੂੰ ਮੜ੍ਹਿਆ ਦੇਖਣ ਦਾ ਚਾਅ ਕੁਦ ਪਿਆ ਹੈ, ਇਹ ਉਸ ਦੇ ਜਵਾਰੀਆਂ ਦੀ ਸੰਗਤ ਦੀ ਮਿਹਰਬਾਨੀ ਦਾ ਨਤੀਜਾ ਹੈ—ਪਹਿਲਾਂ ਪਹਿਲ ਤਾਂ ਉਸ ਨੇ ਧਾਰਮਿਕ ਪਿਕਚਰਾਂ ਦੇਖਣ ਦਾ ਉਦਘਾਟਨ ਕੀਤਾ ਬਾਦ ਵਿਚ ਰੰਗੀਨ ਫਿਲਮਾਂ ਜ਼ਿਆਦਾ ਪਸੰਦ ਆਣ ਲੱਗੀਆਂ ਮਧੂ-ਬਾਲਾ ਭੋਲੇ-ਨਾਥ ਦੀ ਕਮਜ਼ੋਰੀ ਬਣ ਗਈ ਹੈ. ਜਿਸ ਵਿਚ ਮਧੂ ਕੰਮ ਕਰੇ ਭੋਲੇ ਨਾਥ ਉਸ ਨੂੰ ਦੇਖਣਾ ਆਪਣਾ ਪਰਮ-ਧਰਮ ਸਮਝਦਾ ਹੈ, ਇਹ ਵਖਰੀ ਗੱਲ ਹੈ ਕਿ ਘਟ-ਰੇਟਾਂ ਦੀ ਇੰਤਜ਼ਾਰ ਵਿਚ ਉਹ ਮਹੀਨਿਆਂ ਦੇ ਮਹੀਨੇ ਲੰਘਾ ਦਵੇ—ਜਦ ਕਦੀ ਕੋਈ ਉਸ ਦੇ ਧਾਰਮਿਕ ਜੀਵਨ ਦਾ ਤੇ ਅਜ ਕਲ ਦੇ ਜੂਏ ਤੇ ਸਿਨਮੇ ਦੀ ਜ਼ਿੰਦਗੀ ਦਾ ਮੁਕਾਬਲਾ ਕਰਦਾ ਤਾਂ ਉਹ ਕਹਿ ਛਡਦਾ ਹੈ ਕਿ ਦੁਨੀਆਂ ਵਿਚ ਸਭ ਰੰਗ ਦੇਖਣੇ ਚਾਹੀਦੇ ਹਨ, ਮਜ਼ੇਦਾਰ ਗਲ ਇਹ ਹੈ ਕਿ ਭੋਲੇ ਨਾਥ ਦੁਨੀਆਂ ਦੇ ਸਾਰੇ ਰੰਗਾਂ ਦੀ ਨੁਮਾਇਸ਼ ਦੇਖਣੀ ਚਾਹੁੰਦਾ ਹੈ ਤੇ ਦੁਨੀਆਂ ਭੋਲੇ ਨਾਥ ਨੂੰ ਖੁਦ ਇਕ ਨੁਮਾਇਸ਼ ਸਮਝਦੀ ਹੈ ।

# ਲੋਕਾਂ ਲਈ

ਕੁਮਾਰ ਬਚਪਨ ਤੋਂ ਹੀ ਲੋਕ ਸੇਵਾ ਦੇ ਕੰਮਾਂ ਵਿਚ ਡੂੰਘੀ ਦਿਲਚਸਪੀ ਰਖਦਾ ਸੀ—ਉਹ ਹਰ ਵਰ੍ਹੇ ਧਾਰਮਿਕ ਉਤਸਵਾਂ ਉਤੇ ਵਾਲੰਟੀਅਰ ਦੇ ਤੌਰ ਤੇ ਸੇਵਾ ਕਰਦਾ ਕਈ ਵਾਰ ਉਹ ਫਸਟ-ਏਡ ਗਰੁਪ ਨਾਲ ਹੁੰਦਾ। ਕਦੀ ਛਬੀਲ ਤੇ ਬੈਠਾ ਪਾਣੀ ਪਿਲਾਂਦਾ ਤੇ ਕਦੀ ਕਦੀ ਜੋੜਿਆਂ ਦੀ ਸੇਵਾ ਵਿਚ ਹਿਸਾ ਲੈਂਦਾ। ਤੇ ਇਸ ਤਰ੍ਹਾਂ ਕਰਨ ਨਾਲ ਉਸ ਨੂੰ ਅਤਿਅੰਤ ਖੁਸ਼ੀ ਮਾਸੂਸ ਹੁੰਦੀ।

1947 ਵਿਚ ਭਾਰਤ ਦੀ ਵੰਡ ਹੋਈ, ਕਤਲਾਂ ਤੇ ਸਾੜ-ਫੂਕ ਦੇ ਬਾਜ਼ਾਰ ਗਰਮ ਹੋਏ...ਇਨ੍ਹਾਂ ਦਿਨਾਂ ਵਿਚ ਕੁਮਾਰ ਪਿੰਡ ਦੇ ਗਭਰੂਆਂ ਨਾਲ ਰਲਕੇ ਧਰਮ-ਵਿਰੋਧੀਆਂ ਨੂੰ ਸੋਧਣ ਦੀ ਸੇਵਾ ਕਰਦਾ। ਪਰ ਕੀ ਮਜਾਲ ਉਸ ਨੇ ਕਿਸੇ ਦੀ ਧੀ ਭੈਣ ਨੂੰ ਮੈਲੀ ਅੱਖ ਨਾਲ ਦੇਖਿਆ ਹੋਵੇ। ਕਿਉਂਕਿ ਉਹ ਜੋ ਕੁਝ ਕਰ ਰਿਹਾ ਸੀ ਉਹ ਧਰਮ ਦੀ ਖਾਤਰ ਕਰ ਰਿਹਾ ਸੀ ਆਪਣੇ ਲੋਕਾਂ ਲਈ ਕਰ ਰਿਹਾ ਸੀ। ਪਰ ਕੁਝ ਹੀ ਸਾਲਾਂ ਬਾਦ ਜਦ ਉਸ ਨੂੰ ਸੋਝੀ ਆਈ ਤਾਂ ਆਪਣੇ ਹੀ ਕੀਤੇ ਕਾਰਨਾਮਿਆਂ ਤੇ ਪਛਤਾਣ ਲਗਾ ਤੇ ਕਹਿੰਦਾ।

''ਅਸਾਂ ਮਜ਼ਬ ਦੇ ਕਨੂੰਨ ਵਿਚ ਬੜੇ ਗੁਨਾਹ ਕੀਤੇ ਨੇ'' ਜਦੋਂ ਉਹ ਇਹ ਸ਼ਬਦ ਕਹਿੰਦਾ ਤਾਂ ਸਚਮੁਚ ਉਸ ਦੇ ਚਿਹਰੇ ਤੇ ਪਛਤਾਵੇ ਦੇ ਚਿਨ੍ਹ ਹੁੰਦੇ—

ਐਮ. ਏ. ਪਾਸ ਕਰਨ ਤੋਂ ਬਾਅਦ ਕੁਮਾਰ ਨੇ ਰਾਜਨੀਤੀ ਵਿਚ ਭਾਗ ਲੈਣਾ ਸ਼ੁਰੂ ਕਰ ਦਿਤਾ—ਪੜਿਆ ਲਿਖਿਆ ਤੇ ਸਰਦੇ ਪੁਜਦੇ ਘਰ ਦਾ ਨੌਜਵਾਨ ਹੋਣ ਕਾਰਣ ਪਿੰਡ ਵਿਚ ਉਸ ਦੀ ਚੰਗੀ ਇਜ਼ਤ ਸੀ। ਸ਼ਾਇਦ ਭਰੀ ਬੋਲੀ ਤੇ ਪੁਰ ਤਪਾਕ ਮਿਲਣੀ ਨੇ ਉਸ ਨੂੰ ਹੋਰ ਭੀ ਪਿਆਰ ਦਾ ਪਾਤਰ ਬਣਾ ਦਿਤਾ। ਉਹ ਤਪਦੀਆਂ ਦੁਪਹਿਰਾਂ ਤੇ ਠੁਠਰਦੀਆਂ ਰਾਤਾਂ ਵਿਚ ਭੀ ਲੋਕਾਂ ਦੇ ਕੰਮਾਂ

ਲਈ ਤੁਰਿਆਂ ਫਿਰਦਾ, ਕਦੀ ਕਚਹਿਰੀ, ਕਦੇ ਨਹਿਰ ਦੇ ਦਫਤਰ, ਕਦੇ ਮੰਡੀ ਵਿਚ ਹੁੰਦਾ, ਜੇ ਕਿਸੇ ਮੁੰਡਾ ਸਕੂਲੇ ਦਾਖਲ ਕਰਾਣਾ ਤਾਂ ਕੁਮਾਰ ਨਾਲ ਹੁੰਦਾ, ਜੇ ਕਿਸੇ ਮੁਕਲਾਵਾ ਤੋਰਨਾ ਹੁੰਦਾ ਤਾਂ ਉਸ ਦੀ ਹਾਜਰੀ ਜ਼ਰੂਰੀ ਸੀ। ਪਰ ਇਨ੍ਹਾਂ ਕੰਮਾਂ ਤੋਂ ਨਾ ਉਹ ਕਦੇ ਅਕਿਆ ਸੀ ਨਾ ਹੀ ਥਕਿਆ–ਉਸ ਅੰਦਰ ਜੋਸ਼ ਸੀ ਆਪਣੇ ਲੋਕਾਂ ਦੀ ਸੇਵਾ ਕਰਨ ਦਾ ਇਕ ਚਾਅ ਸੀ ਦੇਸ ਉਸਾਰਨ ਦਾ ਇਸ ਅਣਥਕ ਸੇਵਾ ਕਰਨ ਨਾ ਕੇਵਲ ਉਹ ਆਪਣੇ ਪਿੰਡ ਸਗੋਂ ਸਾਰੇ ਜ਼ਿਲੇ ਭਰ ਵਿਚ ਸਤਿਕਾਰਿਆ ਜਾਣ ਲਗਾ।

ਲੋਕਾਂ ਵਿਚ ਇੰਨੀ ਇਜ਼ਤ ਹੋਣ ਦੇ ਬਾਵਜੂਦ ਉਹ ਸੰਤੁਸ਼ਟ ਨਹੀਂ ਸੀ, ਉਸ ਦੇ ਜੀਵਨ ਵਿਚ ਇਕ ਡੂੰਘਾ ਖਿਲਾਅ ਸੀ। ਉਹ ਸੀ ਆਪਣੀ ਪਤਨੀ ਵਲੋਂ ਅਸੰਤੁਸਟਾ ਭਾਵੇਂ ਕੁਮਾਰ ਦੀ ਪਤਨੀ ਸੁਹਣੀ ਸੀ ਸੁਣਖੀ ਸੀ ਅਤੇ ਬੜੇ ਚੰਗੇ ਘਰਾਨੇ ਨਾਲ ਸਬੰਧ ਰਖਦੀ ਸੀ, ਪਰ ਅਨਪੜ੍ਹ ਹੋਣ ਕਾਰਨ ਉਸ ਦੇ ਦਿਲ ਨੂੰ ਮੋਹ ਨਾ ਸਕੀ। ਉਸ ਨੇ ਕੋਸ਼ਿਸ਼ ਕੀਤੀ ਕਿ ਉਸ ਦੀ ਜੀਵਨ-ਸਾਥਣ ਉਸ ਨਾਲ ਤੁਰ ਸਕੇ। ਪਰ ਉਹ ਇਕ ਘਰੇਲੂ ਇਸਤਰੀ ਸੀ। ਆਪਣੇ ਬਚਿਆਂ ਵਿਚ ਰੁਝੀ ਰਹਿੰਦੀ ਤੇ ਉਸ ਦੇ ਮੋਢੇ ਨਾਲ ਮੋਢਾ ਮਿਲਾ ਕੇ ਤੁਰਨ ਲਈ ਤਿਆਰ ਨਾ ਹੋ ਸਕੀ। ਕੁਮਾਰ ਦੀ ਅਸੰਤੁਸਟਾ ਹੋਰ ਵਧਦੀ ਗਈ ਤੇ ਉਹ ਪਤਨੀ ਵਲੋਂ ਉਪਰਾਮ ਹੁੰਦਾ ਗਿਆ। ਉਸ ਦੀ ਉਪਰਾਮਤਾ ਦਾ ਇਕ ਹੋਰ ਭੀ ਕਾਰਨ ਸੀ ਉਹ ਸੀ ਉਸਦੇ ਘਰ ਵਿਚ ਓਸ ਸਲੀਕੇ ਦਾ ਨਾ ਹੋਣਾ ਜੋ ਉਹ ਅਕਸਰ ਆਪਣੇ ਸ਼ਹਿਰੀ ਦੋਸਤਾਂ ਦੇ ਘਰ ਦੇਖਦਾ ਸੀ।

ਕਈਆਂ ਸਾਲਾਂ ਦੀ ਭੜਕਨਾ ਤੋਂ ਬਾਦ ਕੁਮਾਰ ਦਾ ਮੇਲ ਉਸ ਦੇ ਲਾਗਲੇ ਪਿੰਡ ਦੀ ਇਕ ਕੁੜੀ ਨਾਲ ਹੋ ਗਿਆ। ਜੋ ਸ਼ਹਿਰ ਵਿਚ ਪ੍ਰਭਾਕਰ ਦੀ ਕਲਾਸ ਵਿਚ ਪੜ੍ਹਦੀ ਸੀ ਤੇ ਸਧਾਰਨ ਪਿੰਡ ਦੀਆਂ ਕੁੜੀਆਂ ਤੋਂ ਕਿਤੇ ਦਲੇਰ ਸੀ ਤੇ ਸੁਸ਼ੀਲ ਸੀ—ਉਸ ਦੀ ਸ਼ਹਿਰ ਵਿਚ ਰਿਸ਼ਤੇਦਾਰੀ ਹੋਣ ਕਾਰਨ ਉਹ ਸ਼ਹਿਰ ਦੇ ਜੀਵਨ-ਢੰਗ ਤੋਂ ਵਾਕਫ ਸੀ—ਕਰਾਂਤੀ ਉਸ ਦੇ ਜੀਵਨ ਵਿਚ ਇਸ ਤੇਜ਼ੀ ਨਾਲ ਆਈ ਕਿ ਉਹ ਉਸ ਲਈ ਬਹਿਬਲ ਹੋ ਉਠਿਆ—

ਇਕ ਦਿਨ ਕੁਮਾਰ ਆਪਣੇ ਮਿਤਰ ਪਰਕਾਸ਼ ਨੂੰ ਮਿਲਣ ਗਿਆ—ਤੇ ਉਸ ਨੇ ਕਰਾਂਤੀ ਬਾਰੇ ਜ਼ਿਕਰ ਕੀਤਾ—ਤੇ ਕਿਹਾ, "ਜੇ ਮੈਨੂੰ ਕਰਾਂਤੀ ਮਿਲ ਜਾਏ—ਤਾਂ ਧਰਮ ਨਾਲ ਚੌਣੀ ਸੇਵਾ ਕਰਾਂ"

ਪਰਕਾਸ਼ : "ਤੂੰ ਵਿਆਹਿਆ ਵਰ੍ਹਿਆ ਐਂ, ਜਾਣ ਦੇ ਇਸ ਧੰਧੇ ਨੂੰ ਤੈਨੂੰ ਨਹੀਂ ਸੋਭਦਾ।"

ਕੁਮਾਰ : ਉਹ ਤਾਂ ਠੀਕ ਐ ਪਰ ਮੈਂ ਕਿਹੜਾ ਆਪਣੇ ਲਈ ਕਰ ਰਿਆਂ, ਮੈਂ ਤਾਂ ਲੋਕਾਂ ਵਾਸਤੇ ਹੀ ਕਰ ਰਿਆਂ"

ਪਰਕਾਸ਼ : ਲੋਕਾਂ ਦਾ ਤਾਂ ਐਵੇਂ ਬਹਾਨਾ ਈ ਐ ਅਸਲ ਵਿਚ ਤੂੰ ਵਰਾਇਟੀ ਚਾਉਨੈ।

ਕੁਮਾਰ : ਬਾਈ ਗਾਡ—ਮੈਂ ਸਿਰਫ ਲੋਕਾਂ ਦੀ ਸੇਵਾ ਕਰਨੀ ਚਾ ਨਾਂ—ਵਰਾਇਟੀ ਵਰੂਇਟੀ ਕੋਈ ਨਹੀਂ ਏ ਬਿਲਕੁਲ ਬਕਵਾਸ ਐ।

ਪਰਕਾਸ਼ : ਕੁਮਾਰ, ਆਪਣਾ ਘਰ ਬਰਬਾਦ ਨਾ ਕਰ। ਐਵੇਂ ਤਿਤਲੀਆਂ ਮਗਰ ਲਗ ਕੇ—

ਕੁਮਾਰ : (ਛਿਥਾ ਪੈ ਕੇ) ਮੈਂ ਲੋਕਾਂ ਲਈ ਕਰ ਰਿਆਂ, ਤੁਸੀਂ ਸਮਝਦੇ ਕਿਉਂ ਨਹੀਂ—ਐਵੇਂ ਮੇਰੀ ਨੀਅਤ ਤੇ ਸ਼ਕ ਕਰੀ ਜਾਂਦੇ ਐ—ਮੈਨੂੰ ਕੋਈ ਲਾਭ ਨਹੀਂ। ਮੈਂ ਤਾਂ ਗਰੀਮ ਅਵਾਮ ਦੀ ਸੇਵਾ ਕਰਨੀ ਚਾਉਨਾਂ—ਘਰ ਘਰ ਜਾ ਕੇ।

ਦੋਸਤਾਂ ਨੇ ਬਹੁਤੇਰਾ ਸਮਝਾਇਆ—ਉਨ੍ਹਾਂ ਸਾਮ੍ਹਣੇ ਕਈ ਵਾਰ ਮੰਨ ਜਾਂਦਾ ਕਿ ਇਹ ਉਸ ਦਾ ਕਦਮ ਜਾਇਜ਼ ਨਹੀਂ, ਪਰ ਦਿਲ ਉਸ ਦਾ ਨਾ ਮੰਨਦਾ। ਕਈਆਂ ਦੋਸਤਾਂ ਤੇ ਉਨ੍ਹਾਂ ਦੀਆਂ ਬੀਵੀਆਂ ਨੇ ਇਸੇ ਕਾਰਨ ਕੁਮਾਰ ਨੂੰ ਨਫਰਤ ਕਰਨੀ ਸ਼ੁਰੂ ਕਰ ਦਿਤੀ—ਪਰ ਉਹ ਬਿਲਕੁਲ ਬੇਪਰਵਾਹ ਸੀ ਤੇ ਆਪਣੀ ਮੰਜ਼ਲ ਵਲ ਵਧਦਾ ਗਿਆ—

ਕਰਾਂਤੀ ਪਰਭਾਕਰ ਕਰਨ ਤੋਂ ਬਾਅਦ ਐਫ. ਏ., ਬੀ. ਏ. ਤੇ ਫੇਰ ਬੀ. ਟੀ. ਦੀ ਪੜ੍ਹਾਈ ਕਰਨ ਲਈ ਸ਼ਹਿਰ ਆਂਦੀ ਰਹੀ—ਕੁਮਾਰ ਉਸ ਦੀ ਹਰ ਸਹੂਲਤ ਦਾ ਖਿਆਲ ਰਖਦਾ—ਤੇ ਉਸ ਨੇ ਆਪਣੀਆਂ ਮੁਲਾਕਾਤਾਂ ਦਾ ਸਿਲਸਲਾ ਭੀ ਜਾਰੀ ਰਖਿਆ—ਉਹ ਹਫਤੇ ਵਿਚ ਇਕ ਅਧ ਵਾਰ ਸ਼ਹਿਰ ਦੇ ਕਿਸੇ ਲੁਕਵੇਂ ਜਿਹੇ ਰੈਸਟੋਰੈਂਟ ਵਿਚ ਮਿਲਦੇ ਤੇ ਕੈਬਿਨ ਵਿਚ ਬੈਠ ਕੇ ਘੰਟਿਆਂ ਬਧੀ ਪਿਆਰ-ਕਥਾ ਕਰਦੇ ਰਹਿੰਦੇ ਤੇ ਆਪਣੇ ਸਾਂਝੇ ਭਵਿਖ ਬਾਰੇ ਭੀ ਵਿਚਾਰਾਂ ਹੁੰਦੀਆਂ।

ਬੀ. ਟੀ. ਕਰਨ ਤੋਂ ਬਾਦ ਕਰਾਂਤੀ ਨੇ ਆਪਣੇ ਪੈਰਾਂ ਤੇ ਖੜੇ ਹੋਣ ਲਈ ਤੇ ਆਪਣੇ ਭਵਿਖ ਦੇ ਰੰਗੀਨ ਸੁਪਨਿਆਂ ਨੂੰ ਸਾਕਾਰ ਕਰਨ ਲਈ ਨੌਕਰੀ ਦੀ ਭਾਲ ਕਰਨੀ ਸ਼ੁਰੂ ਕਰ ਦਿਤੀ—ਜੋ ਕੁਮਾਰ ਦੀ ਮਦਦ ਨਾਲ ਜਲਦੀ ਹੀ ਮਿਲ ਗਈ। ਹੁਣ ਉਸ ਨੂੰ ਨੌਕਰੀ ਖਾਤਰ ਸ਼ਹਿਰ ਵਿਚ ਰਹਿਣ ਦਾ ਬਹਾਨਾ ਮਿਲ ਗਿਆ ਤੇ ਉਸ ਨੇ ਕਰਾਏ ਤੇ ਕਮਰਾ ਲੈ ਲਿਆ। ਮਿਲਣੀਆਂ ਦਾ ਸਿਲਸਲਾ ਹੋਰ ਵਧਦਾ ਗਿਆ। ਹੁਣ ਉਹ ਹਰ ਦੂਸਰੇ ਦਿਨ ਉਹ ਕਿਦ੍ਰੇ ਨਾ ਕਿਦ੍ਰੇ ਮਿਲ ਪੈਂਦੇ। ਇਕ ਵਾਰ ਸਕੂਲ ਦੀਆਂ ਅਧਿਆਪਕਾਵਾਂ ਨੇ ਕਿਸੇ ਤਾਰੀਖੀ ਸ਼ਹਿਰ ਦੇਖਣ ਜਾਣਾ ਸੀ—ਕਰਾਂਤੀ ਆਪਣੀਆਂ ਸਾਥਣਾ ਨੂੰ ਛਡ ਕੇ ਕਿਸੇ ਹੋਰ ਜਗ੍ਹਾ ਇਕ ਹਫਤੇ ਲਈ ਕੁਮਾਰ ਨੂੰ ਨਾਲ ਲੈ ਕੇ ਯਾਤਰਾ ਕਰਦੀ ਰਹੀ—

ਕਰਾਂਤੀ ਤੇ ਕੁਮਾਰ ਦੇ ਪਿਆਰ ਦੀ ਵਾਸ਼ਨਾ ਉਨ੍ਹਾਂ ਦੇ ਘਰਾਂ ਤਕ ਪਹੁੰਚ ਗਈ—ਕੁਮਾਰ ਨੇ ਤਾਂ ਜਲਦੀ ਹੀ ਆਪਣੇ ਘਰਦਿਆਂ ਤੇ ਅਸਰ ਪਾ ਲਿਆ—ਪਰ ਕਰਾਂਤੀ ਦੇ ਮਾਤਾ ਪਿਤਾ ਵਲੋਂ ਡਟ ਕੇ ਵਿਰੋਧਤਾ ਹੋਈ ਉਹ ਆਪਣੀ ਧੀ ਦੀਆਂ ਲਾਵਾਂ ਕਿਸੇ ਵਿਆਹੇ ਵਰ੍ਹੇ ਨਾਲ ਦੇਣ ਨੂੰ ਤਿਆਰ ਨਹੀਂ ਸਨ—ਨਜ਼ਦੀਕੀ ਰਿਸ਼ਤੇਦਾਰ ਨੇ ਉਸ ਦੇ ਮਾਪਿਆਂ ਨੂੰ ਸਮਝਾਇਆ ਕਿ ਹੁਣ ਗੱਲ ਬਹੁਤ ਅਗੇ ਵਧ ਚੁਕੀ ਹੈ ਇਸ ਸਮੇਂ ਵਾਪਸ ਪਰਤਣਾ ਬਹੁਤ ਖਤਰਨਾਕ ਸਾਬਤ ਹੋ ਸਕਦਾ ਹੈ—ਅਖੀਰ ਕਰਾਂਤੀ ਦੇ ਮਾਪਿਆਂ ਨੇ ਜਕੋ ਤਕੇ ਖਾਂਦਿਆ ਪ੍ਰਵਾਨਗੀ ਦੇ ਦਿਤੀ—

ਸਧਾਰਨ ਵਿਆਹ ਲਈ ਸਮਾਂ ਤੇ ਅਸਥਾਨ ਨੀਯਤ ਹੋ ਗਏ—ਪਰ ਵਿਆਹ ਦੀ ਤਰੀਕ ਤੋਂ ਦੋ ਦਿਨ ਪਹਿਲਾ ਕੁਮਾਰ ਦੇ ਇਕ ਗੂੜੇ ਦੋਸਤ ਦੀ ਤਾਰ ਆ ਗਈ—ਸਖਤ ਬੀਮਾਰੀ ਦੀ ਖਬਰ ਪੜ੍ਹਕੇ ਉਸ ਨੂੰ ਹਫਤੇ ਕੁ ਵਾਸਤੇ ਬਾਹਰ ਜਾਣਾ ਪੈ ਗਿਆ। ਇਕ ਹਫਤੇ ਦੀ ਬਜਾਏ ਕਈ ਹਫਤੇ ਬੀਤ ਗਏ—ਪਰ ਉਹ ਵਾਪਸ ਨਾ ਆ ਸਕਿਆ। ਕੇਵਲ ਉਸ ਦਾ ਇਕ ਪਤਰ ਹੀ ਆਇਆ ਕਿ ਬੀਮਾਰੀ ਲੰਬੀ ਹੋਣ ਕਾਰਨ ਕੁਝ ਦੇਰ ਹੋਰ ਰੁਕਨਾ ਪਵੇਗਾ।

ਕੁਮਾਰ ਵਾਪਸ ਆ ਗਿਆ—ਵਿਆਹ ਦੀ ਤਰੀਕ ਬਾਰ੍ਹੇ ਫੇਰ ਸਲਾਹਾਂ ਹੋਣ ਲਗੀਆਂ—ਇਨ੍ਹਾਂ ਹੀ ਦਿਨਾਂ ਵਿਚ ਇਕ ਦਿਨ ਉਸ ਦਾ ਮੇਲ ਉਸ ਦੇ ਮਿਤਰ ਰਮੇਸ਼ ਨਾਲ ਹੋ ਗਿਆ।

"ਲਡੂ ਕਦੋਂ ਖੁਆਣੇ ਐ" ਰਮੇਸ਼ ਨੇ ਪੁਛਿਆ।

''ਬਸ ਜਲਦੀ ਹੀ'' ਕੁਮਾਰ ਨੇ ਉਤਰ ਦਿਤਾ।

''ਜਲਦੀ ਕਦ ਤਕ'' ਰਮੇਸ਼ ਨੇ ਫੇਰ ਕਿਹਾ।

''ਕਿਆ ਜੁ ਜਲਦੀ ਈ'' ਕੁਮਾਰ ਨੇ ਮੁੜ ਉਤਰ ਦਿਤਾ—

''ਮਹੀਨੇ ਨੂੰ ਹਫਤੇ ਨੂੰ ਦੂਹ ਦਿਨਾਂ ਨੂੰ, ਗੱਲ ਕਿਉਂ ਨਹੀਂ ਕਰਦਾ''

''ਪਰ ਅਸਲ ਗੱਲ ਇ ਐ ਕਿ ਅੰਦਰੋਂ ਅੰਦਰੀ ਕਈਆਂ ਮਹੀਨਿਆਂ ਤੋਂ ਪਰੇਸ਼ਾਨ ਆਂ—ਸੋਚਦਾ ਆਂ—ਇਕ ਪਾਸੇ ਮਿਤਰ ਨਾਰਾਜ਼ ਨੇ, ਦੂਜੇ ਘਰ ਦੇ ਔਖੇ ਨੇ ਇਥੋਂ ਤਕ ਲੋਕਾਂ ਵਲੋਂ ਭੀ ਨੁਕਤਾਚੀਨੀ ਹੋ ਰਹੀ ਐ। ਮੈਂ ਤਾਂ ਇਹ ਵਿਆਹ ਲੋਕਾਂ ਲਈ ਕਰ ਰਿਹਾ ਸਾਂ ਜੇ ਲੋਕੀਂ ਈ ਨਾਰਾਜ਼ ਨੇ, ਤਾਂ ਮੈਂ ਕੀ ਲੈਣੈ ਵਾਧੂ ਬਖੇੜੇ ਵਿਚ ਲੋਕਾਂ ਲਈ ਤਾਂ ਮੇਰੀ ਜਾਨ ਹਾਜ਼ਰ ਐ''